ਕੰਮ ਸੀ। ਇਸ ਦੀ ਵਧਦੀ ਹੋਈ ਤਾਕਤ ਤੇ ਆਪਣੇ ਪਿਤਾ ਸ਼ਾਹ ਮਹਮੂਦ ਨੂੰ ਇਸ ਵਜ਼ੀਰ ਦੇ ਕਾਬੂ ਵਿਚ ਫਾਬਾ ਪਿਆ ਵੇਖਕੇ ਸ਼ਾਹਜ਼ਾਦਾ ਕਾਮ-ਰਾਨ ਬੁਰੀਤਰਾਂ ਇਨ੍ਹਾਂ ਬਾਰਕ ਜ਼ਈਆਂਨਾਲ ਖੇਹਣ ਲੱਗਾ। ਸਮੇਂ ਦੇ ਨਾਲ ੨ ਏਹ ਈਰਖਾ ਐਨੀ ਵਧੀ ਕਿ ਕਾਮਰਾਨ ਹਰ ਵਕਤ ਇਨ੍ਹਾਂ ਸੋਚਾਂ ਵਿਚ ਹੀ ਰਹਿੰਦਾ ਕਿ ਕਿਸਤਰਾਂ ਦੇਸ ਵਿੱਚੋਂ ਵਜ਼ੀਰ ਫ਼ਤੇਖਾਨ ਦੀ ਤਾਕਤ ਘਟਾਈ ਜਾਏ ਤੇ ਦਰਬਾਰ ਕਾਬਲ ਨੂੰ ਇਸ ਦੇ ਪੰਜੇ ਤੋਂ ਸੁਤੰਤ੍ਰ ਕਰਕੇ ਆਪਣੀ ਮਰਜ਼ੀ ਅਨੁਸਾਰ ਪ੍ਰਬੰਧ ਕੀਤਾ ਜਾਏ।

ਕੁਝ ਦਿਨਾਂ ਦੇ ਬਾਦ ਇਲਾਕਾ ਹਿਰਾਤ ਪਰ ਈਰਾਨੀਆਂ ਦੀ ਚੜ੍ਹਾਈਦੀ ਖਬਰ ਕਾਬਲ ਪਹੁੰਚੀ, ਇਸ ਹੱਲੇ ਨੂੰ ਰੋਕਣ ਲਈ ਵਜ਼ੀਰ ਫਤੇ ਖਾਨ ਤੇ ਇਸ ਦਾ ਛੋਟਾ ਭਾਈ ਦੋਸਤ ਮਹੰਮਦਖਾਨ ਮੁਕੱਰਰ ਕੀਤੇਗਏ।ਹਿਰਾਤ ਪਹੁੰਚ ਕੇ ਇਨ੍ਹਾਂਨੂੰ ਲੜਾਈ ਵਿਚ ਪੂਰੀ ਕਾਮਯਾਬੀ ਹੋਈ। ਈਰਾਨੀਆਂ ਨੂੰ ਭਾਰੀ ਨੁਕਸਾਨ ਜਾਨ ਤੇ ਮਾਲ ਦਾ ਉਠਾ ਕੇ ਪਿਛੇ ਨੱਸਣਾ ਪਿਆ, ਇਸ ਫਤੇ ਨਾਲ ਵਜ਼ੀਰ ਦੀ ਸ਼ੋਹਰਤ ਹੋਰ ਭੀ ਵਧ ਗਈ। ਇੱਥੇ ਇਸ ਵਜ਼ੀਰ ਨੇ ਸ਼ਾਹ ਮਹ-ਮੂਦ ਦੀ ਹਕੂਮਤ ਨੂੰ ਵੱਧ ਪੱਕਿਆਂ ਕਰਨ ਲਈ ਹਾਜ਼ੀ ਫਿਰੋਜ਼ ਦੀਨ ਹਾਕਮ ਹਿਰਾਤ ਨੂੰ—ਜੋ ਸ਼ਾਹ

ਮਹਮੂਦ ਦਾ ਨਜ਼ਦੀਕੀ ਸੰਬੰਧੀ ਸੀ—ਹਿਰਾਤ ਤੋਂ ਕੱਢਣ ਤੇ ਉਸਦੇ ਸਾਰੇ ਇਲਾਕੇ ਨੂੰ ਕਾਬਲ ਦੀ ਹਕੂਮਤ ਹੇਠ ਕਰਨ ਲਈ ਸੋਚਾਂ ਸੋਚੀਆਂ। ਕੁਝ ਦਿਨਾਂ ਦੇ ਬਾਦ ਫਤੇ ਖਾਨ ਨੇ ਦੋਸਤ ਮਹੰਮਦ ਖਾਨ ਨੂੰ ਇਨ੍ਹਾਂ ਤਜਵੀਜ਼ਾਂ ਦੇ ਪੂਰੇ ਕਰਨ ਲਈ ਹੁਕਮ ਦਿੱਤਾ, ਇਸ ਤੇਜ਼ ਤਬੀਅਤ ਬਾਰਕ ਜ਼ਈ ਸਰਦਾਰ ਨੇ ਬਿਨਾਂ ਕਿਸੇ ਔਖ ਦੇ ਫੀਰੋਜ਼ ਦੀਨ ਨੂੰ ਹਿਰਾਤ ਵਿੱਚੋਂ ਕੱਢ ਦਿਤਾ ਤੇ ਉਸਦਾ ਕੁਲ ਮਾਲ ਮਤਾ ਲੁਟ ਲਿਆ, ਇੱਥੋਂ ਤੀਕ ਕਿ ਉਸਦਾ ਘਰ ਤੇ ਜ਼ਨਾਨ ਖਾਨਾ ਬੀ ਇਸ ਨੌਂ ਜਵਾਨ ਦੋਸਤ ਮਹੰਮਦ ਦੇ ਹੱਥੋਂ ਨਾ ਬਚ ਸਕਿਆ। ਇਸ ਨੇ ਸਾਰੀਆਂ ਤੀਵੀਆਂ ਦੀ ਤਲਾਸ਼ੀ ਕਰਵਾਈ ਤੇ ਜੋ ਕੁਝ ਹੱਥ ਲੱਗਾ ਆਪਣੇ ਕਾਬੂ ਕੀਤਾ। ਇਨ੍ਹਾਂ ਤੀਵੀਆਂ ਵਿਚ ਸ਼ਾਹ ਮਹਮੂਦ ਵਾਲੀਏ ਕਾਬਲ ਦੀ ਲੜਕੀ—ਜੋ ਫੀਰੋਜ਼ ਦੀਨ ਦੀ ਨੂੰਹ ਸੀ—ਦੀ ਬੀ ਉਸੇਤਰਾਂ ਬੇਅਬਰੋਈ ਹੋਈ, ਜਿਸਤਰਾਂ ਕਿ ਹੋਰਨਾਂ ਤੀਵੀਆਂ ਦੀ।

ਇਧਰ ਸ਼ਾਹਜ਼ਾਦਾ ਕਾਮਰਾਨ ਦਾ ਦਿਲ ਕੁਝ ਤਾਂ ਪਹਿਲੇ ਹੀ ਵਜ਼ੀਰ ਫਤੇ ਖਾਨ ਵਲੋਂ ਈਰਖਾ ਤੇ ਦ੍ਵੇਖ ਨਾਲ ਭਰਿਆ ਪਿਆ ਸੀ, ਉੱਤੋਂ ਆਪਣੀ ਭੈਣ ਤੇ ਹੋਰਨਾਂ ਦੁਰਾਨੀ ਤੀਵੀਆਂ ਦੇ

ਵਜ਼ੀਰ ਦੇ ਭਾਈ ਦੇ ਹੱਥੋਂ ਬੇਪਤ ਹੋਣ ਦੀ ਖ਼ਬਰ ਨੇ ਤਾਂ ਬਲਦੀ ਤੇ ਤੇਲ ਦਾ ਕੰਮ ਕੀਤਾ, ਪਰ ਚੂੰਕਿ ਬਾਰਕ ਜ਼ਈਆਂ ਦੀ ਤਾਕਤ ਇਸ ਸਮੇਂ ਅਫ਼ਗ਼ਾ-ਨਿਸਤਾਨ ਵਿਚ ਬੇਹੱਦ ਵਧੀ ਹੋਈ ਸੀ ਜਿਸ ਕਰਕੇ ਖੁਲਮਖੁਲਾ ਤਾਂ ਸ਼ਾਹਜ਼ਾਦਾ ਕੁਝ ਨਾ ਕਰ ਸਕਿਆ, ਹਾਂ ਇਕ ਖੁਫ਼ੀਆਂ ਸਾਜ਼ਿਸ਼ ਦੀ ਆੜ ਵਿਚ ਧੋਖੇ ਨਾਲ ਵਜ਼ੀਰ ਤੋਂ ਬਦਲਾ ਲੈ ਕੇ ਆਪਣੇ ਦਿਲ ਦੀ ਪਰਜੁਲਤ ਜੁਵਾਲਾ ਨੂੰ ਠੰਢਾ ਕੀਤਾ। ਸ਼ਾਹਜ਼ਾਦੇ ਨੇ ਵਜ਼ੀਰ ਨੂੰ ਇਸ ਕਾਮਯਾਬੀ ਪਰ ਇਕ ਭਾਰੀ ਦਾਅਵਤ ਦਿਤੀ ਤੇ ਨਾਲ ਹੀ ਪੜਦੇ ਵਿਚ ਚਾਰ ਸੌ ਸ਼ਨੱਧਬੱਧ ਜਵਾਨ ਨਾਲ ਦੇ ਘਰ ਵਿਚ ਤਿਆਰ ਬੈਠਾ ਦਿਤੇ। ਇਧਰ ਅਜੇ ਨਾਚ ਰੰਗ ਅਰੰਭ ਹੋਇਆ ਹੀ ਸੀ ਕਿ ਕਾਮਰਾਨ ਦੇ ਇਕ ਇਸ਼ਾਰੇ ਨਾਲ ਏਕਾ ਏਕੀ ਉਹ ਚਾਰ ਸੌ ਸਿਪਾਹੀ ਵਜ਼ੀਰ ਤੇ ਟੁਟ ਪਏ ਤੇ ਬੰਨ੍ਹਕੇ ਸ਼ਾਹਜ਼ਾਦੇ ਦੇ ਅਗੇ ਕੀਤਾ। ਬੇਤਰਸ ਕਾਮਰਾਨ ਨੇ ਛੁਟਦੇ ਹੀ ਇਕ ਲੋਹੇ ਦੀ ਸੀਖ ਅੱਗ ਵਿਚ ਲਾਲ ਕਰਵਾਈ ਤੇ ਵਜ਼ੀਰ ਦੀਆਂ ਅੱਖਾਂ ਵਿਚ ਫੇਰਕੇ ਅੰਨ੍ਹਾ ਕਰ ਦਿਤਾ, ਫੇਰ ਉਸਦੇ ਦੋਵੇਂ ਹੱਥ ਪੈਰ ਕਟਵਾ ਦਿਤੇ ਤੇ ਤਰਾਂ ਤਰਾਂ ਦੇ ਕਸ਼ਟ ਦੇ ਕੇ ਡਾਢੀ ਬੇਤਰਸੀ ਤੇ ਵਹਸ਼ੀ ਪੁਣੇ ਨਾਲ ਕਤਲ ਕਰ ਦਿਤਾ।

ਵਜ਼ੀਰ ਫਤਿਖਾਨ ਬਲਵਾਨ ਬਾਰਕ ਜ਼ਈ ਖ਼ਾਨ ਦਾਨ ਵਿੱਚੋਂ ਸੀ, ਜਿਸ ਦੇ ਕਈ ਦਰਜਨ* ਭਰਾ ਤੇ ਭਤੀਜਿਆਂ ਵਿਚੋਂ ਇੱਕ ਪਿਸ਼ਾਵਰ ਦਾ ਗਵਰ-ਨਰ ਸੀ, ਦੂਜਾ ਕਸ਼ਮੀਰ ਦਾ ਹਾਕਮ, ਤੀਜਾ ਕੰਧਾਰ ਤੇ ਚੌਥਾ ਗਜ਼ਨੀ ਦਾ ਮੁਖਤਾਰ ਸੀ। ਗਰਜ਼ ਕਿ ਅਫਗ਼ਾਨਿਸਤਾਨ ਤੇ ਉਸ ਦੇ ਸਾਰਿਆਂ ਸੂਬਿਆਂ ਦੀ ਹਕੂਮਤ ਦੀਆਂ ਵਾਗਾਂ ਪੂਰੀ ਤਰਾਂ ਬਾਰਕ ਜ਼ਈ ਭਾਈਆਂ ਦੇ ਹੱਥ ਸਨ। ਸਾਰੇ ਦੇਸ ਵਿਚ ਇਨ੍ਹਾਂ ਦਾ ਸਿੱਕਾ ਮਨੀਂਦਾ ਸੀ, ਜਿਸ ਕਰਕੇ ਵਜ਼ੀਰ ਫਤੇ ਖਾਨ ਦੀ ਇਸਤਰਾਂ ਬੇਦਰਦੀ ਨਾਲ ਕਤਲ ਕੀਤੇ ਜਾਣੇ ਦੀ ਖਬਰ ਨਾਲ ਸਾਰੇ ਅਫਗ਼ਾ-ਨਿਸਤਾਨ ਵਿਚ ਇਕ ਸਿਰੇ ਤੋਂ ਦੂਜੇ ਸਿਰੇ ਤਕ ਹਲ ਚਲ ਮਚ ਗਈ, ਜੋ ਛੇਕੜ ਇਕ ਭਾਰੀ ਬਗ਼ਾਵਤ ਦੀ ਸ਼ਕਲ ਵਿਚ ਪਲਟ ਗਈ।

ਮਹੰਮਦ ਅਜ਼ੀਮ ਖ਼ਾਨ ਵਜ਼ੀਰ ਫਤੇ ਖ਼ਾਨ ਦੇ ਭਾਈ ਨੇ ਜਦ ਕਸ਼ਮੀਰ ਵਿਚ ਆਪਣੇ ਭਰਾ ਦੇ ਕਤਲ ਦੀ ਖਬਰ ਸੁਣੀ ਤਾਂ ਉਸੇ ਵਕਤ ਆਪਣੇ ਨਿੱਕੇ ਭਾਈ ਮਹੰਮਦ ਜਬਾਰ ਖਾਨ ਨੂੰ ਕਸ਼ਮੀਰ

---

*ਮਿਸਟਰ ਪ੍ਰਿੰਸਪ ਤੇ ਸੱਯਦ ਮਹੰਮਦ ਲਤੀਫ਼ ਇਨ੍ਹਾਂ ਦੀ ਗਿਣਤੀ ੫੦ ਦਸਦੇ ਹਨ।

ਦਾ ਗਵਰਨਰ ਥਾਪਕੇ ਆਪ ਸਣੇ ਫੌਜ ਦੇ ਆਪਣੇ ਵੱਡੇ ਭਰਾ ਦਾ ਬਦਲਾ ਦੁਰਾਨੀਆਂ ਤੋਂ ਲੈਣ ਲਈ ਕਾਬਲ ਵਲ ਤੁਰ ਪਿਆ। ਅਗੇ ਇਸਦੇ ਆਣੇ ਤੇ ਪਹਿਲੇ ਹੀ ਸਾਰੇ ਅਫਗ਼ਾਨਿਸਤਾਨ ਵਿਚ ਅਫਰਾ ਤਫਰੀ ਮਚੀ ਹੋਈਸੀ,ਤੇ ਇਸਦੇ ਪਹੁੰਚਣ ਨਾਲ ਤਾਂ ਖੁੱਲਮਖੁੱਲੀ ਤਲਵਾਰ ਚਲਣ ਲਗੀ। ਛੇਕੜ ਇਕ ਖੁਲ੍ਹੇ ਮੈਦਾਨ ਵਿਚ ਦੁਰਾਨੀਆਂ ਤੇ ਬਾਰਕ ਜ਼ਈਆਂ ਦਾ ਟਾਕਰਾ ਹੋਇਆ ਅਤੇ ਇੱਕ ਤਕੜੀ ਲੜਾਈ ਹੋਈ, ਜਿਸ ਵਿਚ ਸੁਖ ਰੈਹਣੇ ਦੁਰਾਨੀ ਬਾਰਕ ਜ਼ਈਆਂ ਦਾ ਸਾਹਮਣਾ ਨਾ ਕਰ ਸਕੇ, ਤੇ ਸਖਤ ਭਾਂਜ ਖਾ ਕੇ ਸ਼ਾਹ ਮਹਮੂਦ ਤੇ ਉਸ ਦੇ ਪੁਤ੍ਰ ਸ਼ਾਹਜ਼ਾਦਾ ਕਾਮਰਾਨ ਨੇ ਕਾਬਲ ਤੋਂ ਨੱਠ ਕੇ ਹਿਰਾਤ ਜਾ ਸਾਹ ਲਿਆ। ਹੁਣ ਮੁਹੰਮਦ ਅਜ਼ੀਮ ਖਾਨ ਨੇ ਸ਼ਾਹ ਯਾਕੂਬ ਨੂੰ ਕਾਬਲ ਦੇ ਤਖਤ ਤੇ ਬਿਠਾ ਦਿਤਾ।ਇਸ ਤਰਾਂ ਸਾਰੇ ਅਫਗ਼ਾਨਿਸਤਾਨ ਦੀ ਹਕੂਮਤ ਪੂਰੀ ਤਰਾਂ ਬਾਰਕ ਜ਼ਈਆਂ ਦੇ ਹੱਥ ਆ ਗਈ।

ਸ਼ੇਰ ਪੰਜਾਬ—ਜੋ ਸਮੇਂ ਦੀ ਨਬਜ਼ ਨੂੰ ਪਛਾਨਣ ਵਿਚ ਭਾਰੀ ਨਿਪੁਨਤਾ ਰਖਦਾ ਸੀ—ਦੇ ਇਰਾਦੇ ਨੂੰ ਇਸ ਰਾਜ ਰੌਲੇ ਨੇ ਹੋਰ ਬੀ ਪੱਕਾ ਕਰ ਦਿੱਤਾ, ਇੱਥੋਂ ਤਾਕ ਕਿ ਛੇਕੜ ਕੱਤਕ ਸੰਮਤ ੧੮੭੫

ਸੰਨ ੧੮੧੮ ਵਿਚ ਮਹਾਰਾਜਾ ਸਾਹਿਬ ਖਾਲਸੇ ਦਾ ਦਲ ਤੇ ਨਾਮੀਂ ਸਰਦਾਰ ਨਾਲ ਲੈ ਕੇ ਇਲਾਕਾ ਪਿਸ਼ਾਵਰ ਤੇ ਚੜ੍ਹ ਆਇਆ। ਦਰਿਆ ਅਟਕ ਤੇ ਪਹੁੰਚਦਿਆਂ ਹੀ ਇਕ ਬੇੜੀਆਂ ਦਾ ਪੁਲ ਤਿਆਰ ਕਰਵਾਇਆ ਗਿਆ ਤੇ ਹੋਰ ਰਸਦ ਰਸਾਨੀ ਆਦਿ ਦਾ ਪੱਕਾ ਪ੍ਰਬੰਧ ਕਰਦੇ ਹੋਏ ਇੱਥੋਂ ਅੱਗੇ ਨੂੰ ਵਧੇ।

ਦਰਿਆ ਪਾਰ ਦੇ ਇਲਾਕੇ ਦੇ ਖਟਕਾਂ ਤੇ ਹੋਰ ਪਠਾਣਾਂ ਨੂੰ ਜਦ ਮਹਾਰਾਜਾ ਰਣਜੀਤਸਿੰਘ ਦੀ ਚੜ੍ਹਾਈ ਦੀ ਖਬਰ ਪਹੁੰਚੀ ਤਾਂ ਉਨ੍ਹਾਂ ਤੁਰਤ ਫੁਰਤ ਇਲਾਕੇ ਦੇ ਲਸ਼ਕਰ ਨੂੰ ਅਕੱਠਾ ਕਰਕੇ ਖ਼ੈਰਾਬਾਦ ਦੀਆਂ ਪਹਾੜੀਆਂ ਵਿਚ ਮੋਰਚੇ ਬੰਨ੍ਹ ਕੇ, ਪੂਰੀ ਤਰਾਂ ਰਸਤੇ ਨੂੰ ਬੰਦ ਕਰ ਦਿੱਤਾ। ਪੁਲ ਦੇ ਤਿਆਰ ਹੋਣੇ ਪਰ ਪਹਿਲੇ ਇਕ ਛੋਟਾ ਜਿਹਾ ਦਸਤਾ ਇਲਾਕੇ ਦੀ ਦੇਖ ਭਾਲ ਲਈ ਪਾਰ ਭੇਜਿਆ, ਤੇ ਅਜੇ ਏਹ ਪਾਰ ਹੋ ਕੇ ਥੋੜ੍ਹੇ ਹੀ ਅੱਗੇ ਵਧੇ ਸਨ ਕਿ ਪਹਾੜੀ ਮੋਰਚਿਆਂ ਤੋਂ ਖਟਕਾਂ ਨੇ ਧੂਆਂ ਧਾਰ ਵਾੜ੍ਹਾਂ ਝਾੜੀਆਂ, ਤੇ ਪਿਛਲੇ ਬੰਨਿਓਂ ਹੱਲਾ ਕਰਕੇ ਇਸ ਛੋਟੇ ਜਹੇ ਜੱਥੇ ਨੂੰ ਘੇਰ ਲਿਆ। ਅੱਗੋਂ ਖਾਲਸੇ ਨੇ ਭੀ ਆਪਣੀ ਕੌਮੀ ਕੀਰਤੀ ਨੂੰ ਕਾਇਮ ਰੱਖਣ ਲਈ ਡਟ ਕੇ ਟਾਕਰਾ ਕੀਤਾ, ਪਰ ਉਸ ਬੇਗਿਣਤ

ਲਸ਼ਕਰ ਅੱਗੇ ਏਹ ਮੁਠੀ ਭਰ ਗਿਣਤੀ ਦੇ ਸਿੰਘ ਕਦ ਤਕ ਨਿਬਾਹ ਸਕਦੇ ਸਨ, ਫ਼ਿਕਰ ਆਪਣੀ ਬੀਰਤਾ ਦਾ ਸਬੂਤ ਦੇਂਦੇ ਹੋਏ ਇੱਕ ਇੱਕ ਕਰਕੇ ਤਲਵਾਰ ਦੀ ਧਾਰ ਤੋਂ ਪਾਰ ਹੋ ਗਏ ਤੇ ਸ਼ਹੀਦੀ ਪ੍ਰਾਪਤ ਕਰ ਗਏ।

ਮਹਾਰਾਜਾ ਸਾਹਿਬ ਨੂੰ ਜਦ ਇਸ ਦੁਖਦਾਈ ਖ਼ਬਰ ਦਾ ਪਤਾ ਲੱਗਾ ਤਾਂ ਆਪ ਦੇ ਨੇਤ੍ਰਾਂ ਵਿੱਚ ਲਹੂ ਉਤ੍ਰ ਆਇਆ! ਉਸੀ ਵਕਤ ਇੱਕ ਜ਼ਬਰ-ਦਸਤ ਜੱਥਾ ਅਕਾਲੀ *ਫੂਲਾ ਸਿੰਘ ਤੇ ਸਰਦਾਰ ਮਤਾਬ ਸਿੰਘ ਜੀ ਮੈਰੀਏ ਦੀ ਸਰਦਾਰੀ ਵਿਚ ਤੋਰ ਦਿੱਤਾ, ਤਾਂਕਿ ਪਠਾਣਾਂ ਨੂੰ ਆਪਣੇ ਕੀਤੇ ਦਾ ਫਲ ਦਿੱਤਾ ਜਾਏ। ਅਕਾਲੀ ਜੀ ਦੇ ਪਾਰ ਪਹੁੰਚ-ਦਿਆਂ ਹੀ ਫ਼ਿਰੋਜ਼ ਖ਼ਾਨ ਤੇ ਨਜੀਬ-ਉੱਲਾ ਖ਼ਾਨ ਖਟਕਨੇ ਇੱਕ ਭਾਰੀ ਲਸ਼ਕਰ ਨਾਲ, ਪਹਿਲੇ ਦੀ ਤਰਾਂ ਇਨ੍ਹਾਂ ਤੇ ਹੱਲਾ ਕੀਤਾ। ਅਕਾਲੀ ਜੀਨੇ ਸਮੇਂ ਅਨੁਸਾਰ ਯੋਗ ਸਮਝ ਕੇ ਆਪਣੇ ਦਸਤੇ ਨੂੰ ਥੋਹੜੇ ਚਿਰ ਲਈ ਪਿੱਛੇ ਹਟਣ ਦਾ ਹੁਕਮ ਦਿੱਤਾ, ਇਨ੍ਹਾਂ ਦੇ ਹਟਦੇ ਹੀ ਪਠਾਣ ਏਹ ਸਮਝੇ ਕਿ ਸਿੱਖ ਨੱਸਣ ਲੱਗੇ ਹਨ, ਉਹ ਛੇਤੀ ਨਾਲ

*ਸੱਯਦ ਮੁਹੰਮਦ ਲਤੀਫ਼।

ਪਹਾੜੀਆਂ ਤੋਂ ਇਨ੍ਹਾਂ ਦਾ ਪਿੱਛਾ ਕਰਨ ਲਈ ਹੇਠਾਂ ਉਤਰ ਆਏ। ਅਕਾਲੀ ਫੂਲਾ ਸਿੰਘ ਨੇ ਜੋ ਇਸ ਸਮੇਂ ਦੀ ਤਾੜ ਵਿਚ ਸੀ, ਝਟ ਆਪਣੇ ਦਸਤੇ ਨੂੰ ਹੁਕਮ ਦਿੱਤਾ ਕਿ ਇਕਲਖ਼ਤ ਮੁੜ ਕੇ ਵੈਰੀ ਨੂੰ ਚਾਰੇ ਪਾਸੇ ਤੋਂ ਘੇਰ ਲਵੋ, ਪਰ ਖ਼ਬਰਦਾਰ ਰੇਹਣਾ ਜੋ ਕੋਈ ਗਾਜ਼ੀ ਬਚਣਾ ਨਾਂ ਪਾਏ। ਅਜੇ ਏਹ ਹੁਕਮ ਅਕਾਲੀ ਜੀ ਦੇ ਮੂੰਹ ਵਿਚ ਹੀ ਸੀ ਕਿ ਮਨ ਚਲੇ ਜੁਵਾਨ ਦੁਸ਼ਮਨ ਤੇ ਟੁਟ ਪਏ ਤੇ ਉਨ੍ਹਾਂ ਨੂੰ ਚਾਰੇ ਪਾਸਿਆਂ ਤੋਂ ਵਿੱਚ ਰੱਖ ਲਿਆ। ਹੁਣ ਉਹ ਘਮਸਾਣ ਮਚਿਆ ਕਿ ਜ਼ਮੀਨ ਤੇ ਲੋਥਾਂ ਦੇ ਢੇਰਾਂ ਦੇ ਢੇਰ ਵਿਛ ਗਏ। ਓੜਕ ਜਦ ਫਿਰੋਜ਼ਖਾਨ ਨੂੰ ਚਾਰੇ ਪਾਸੇ ਤੋਂ ਆਪਣੇ ਸਿਰ ਆਫ਼ਤ ਟੁਟਦੀ ਦਿੱਸੀ ਤਾਂ ਉਸ ਨੇ ਝੱਟ ਸੁਫੈਦ ਝੰਡਾ ਉਠਾ ਕੇ ਅਮਨ ਚਾਹਿਆ। ਸਿੰਘਾਂ ਦਾ ਏਹ ਬਹਾਦਰ ਦਸਤਾ ਹੁਣ ਆਪਣੇ ਇੱਕ ਇੱਕ ਜੁਵਾਨ ਦੀ ਥਾਂ ਅੱਠ ਅੱਠ ਤੇ ਦਸ ਦਸ ਪਠਾਣਾਂ ਦੇ ਲਹੂ ਨਾਲ ਆਪਣੇ ਹੱਥ ਰੰਗ ਕੇ ਪੂਰਾ ਪੂਰਾ ਬਦਲਾ ਲੈ ਚੁਕਾ ਸੀ, ਇਸ ਲਈ ਯੋਗ ਸਮਝ ਕੇ ਲੜਾਈ ਬੰਦ ਕੀਤੀ ਗਈ। ਤੇ ਏਹ ਖਟਕਾਂ ਦੇ ਮਲਕ ਜਦ ਕੈਦ ਕਰਕੇ ਅਕਾਲੀ ਜੀ ਦੇ ਸਾਹਮਣੇ ਲਿਆਂਦੇ ਗਏ ਤਾਂ ਆਪ ਨੇ ਉਨ੍ਹਾਂ ਨੂੰ ਮਹਾਰਾਜਾ ਸਾਹਿਬ ਕੋਲ ਅਟਕ

ਭੇਜਵਾ ਦਿੱਤਾ । ਇਹ ਜਦ ਮਹਾਰਾਜਾ ਸਾਹਿਬ ਦੇ ਪੇਸ਼ ਹੋਏ ਤਾਂ ਬੜੀ ਅਧੀਨਗੀ ਨਾਲ ਤਰਸ ਲਈ ਤਰਲੇ ਕਰਨ ਲੱਗੇ, ਤੇ ਅੱਗੇ ਨੂੰ ਸਭ ਤਰਾਂ ਆਪਣੇ ਇਲਾਕੇ ਵਿਚ ਮਦਦ ਦੇਣ ਦਾ ਭਰੋਸਾ ਦਿੱਤਾ। ਮਹਾਰਾਜਾ ਸਾਹਿਬ ਨੇ ਇਨ੍ਹਾਂ ਦੀ ਜਾਨ ਬਖਸ਼ੀ ਕਰ ਦਿੱਤੀ।

ਅਗਲੇ ਦਿਨ ਬਾਕੀ ਦੀ ਫੌਜ ਤੇ ਮਹਾਰਾਜਾ ਸਾਹਿਬ ਨੇ ਬੀ ਦਰਿਆ ਤੋਂ ਪਾਰ ਜਾ ਡੇਰੇ ਲਾਏ। ਫੇਰ ਖ਼ੈਰਾਬਾਦ ਤੇ ਜਹਾਂਗੀਰੇ ਦੇ ਕਿਲਿਆਂ ਵਿਚ ਆਪਣੀਆਂ ਚੌਂਕੀਆਂ ਬੈਠਾ ਕੇ ਫੌਜ ਨੂੰ ਪਿਸ਼ਾਵਰ ਵੱਲ ਤੋਰਿਆ । ਇਹ ਫੌਜ ਅਜੇ ਨੁਸ਼ੈਹਰੇ ਤੋਂ ਥੋੜੀ ਹੀ ਅੱਗੇ ਗਈ ਸੀ ਕਿ ਅਕਾਲੀ ਜੀ ਨੂੰ ਸੂਹੀਏ ਨੇ ਖਬਰ ਦਿੱਤੀ ਕਿ ਸ਼ੇਖ ਉਮਰ ਦੀ ਢਮਕਨੀਆਂ ਵਿਚ ਗਾਜ਼ੀਆਂ ਦਾ ਭਾਰੀ ਲਸ਼ਕਰ ਅਕੱਠਾ ਹੋ ਰਿਹਾ ਹੈ, ਤੇ ਓਹ ਰਸਤਾ ਰੋਕਣ ਦੀਆਂ ਤਿਆਰੀਆਂ ਕਰ ਰਹੇ ਹਨ । ਅਕਾਲੀ ਜੀ ਨੇ ਇੱਕ ਦਸਤਾ ਸਵਾਰਾਂ ਦਾ ਨਾਲ ਲੈ ਕੇ ਰਾਤੋ ਰਾਤ ਹੀ ਢਮਕਨੀਆਂ ਤੇ ਜਾ ਧਾਵਾ ਕੀਤਾ । ਗਾਜ਼ੀ ਵਿਚਾਰੇ ਅਜੇ ਬੇ ਫਿਕਰ ਸੁੱਤੇ ਪਏ ਸਨ ਕਿ ਸਿੰਘਾਂ ਨੇ ਸ਼ੈਹਰ ਨੂੰ ਘੇਰ ਲਿਆ,ਤੇ ਹੁਣ ਘੋੜਿਆਂ ਦੀ ਕੜ ਕੜਾਟ ਨਾਲ ਜਦ ਇਨ੍ਹਾਂ ਦੀਆਂ ਅੱਖਾਂ

ਖੁਲ੍ਹੀਆਂ ਤਾਂ ਸਾਰਿਆਂ ਨੇ ਆਪਣੇ ਆਪ ਨੂੰ ਸਿੰਘਾਂ ਦੀ ਤਲਵਾਰ ਹੇਠ ਘਿਰਿਆ ਪਾਇਆ। ਏਹ ਵਿਚਾਰੇ ਅਜੇ ਜਾਗੋ ਮੀਟੀਆਂ ਵਿੱਚ ਹੀ ਸਨ, ਕਿ ਉੱਪਰੋਂ ਛਪਾ ਛਪ ਤਲਵਾਰ ਚਲਣੀ ਅਰੰਭ ਹੋ ਗਈ। ਗਾਜ਼ੀਆਂ ਨੇ ਜਦ ਆਪਣੇ ਸਿਰ ਏਹ ਅਚਾਨਕ ਚੱਕ ਬਿਜਲੀ ਡਿੱਗਦੀ ਡਿੱਠੀ ਤਾਂ ਡਾਢੇ ਘਬਰਾਏ, ਤੇ ਜਿੱਧਰ ਕਿਸੇ ਨੂੰ ਰਸਤਾ ਲੱਭਾ ਉਠ ਨੱਸੇ। ਸਿੰਘਾਂ ਨੇ ਨਸਦਿਆਂ ਨੂੰ ਦੂਰ ਤਕ ਮਾਰਿਆ, ਨਾਲ ਹੀ ਸ਼ਹਿਰ ਨੂੰ ਅੱਗ ਲਾ ਦਿਤੀ ਤੇ ਲੁੱਟ ਲਈ ਆਮ ਖੁਲ੍ਹ ਦਾ ਹੁਕਮ ਦਿਤਾ ਗਿਆ, ਜਿਸ ਕਰਕੇ ਸਿੰਘਾਂ ਦੇ ਹੱਥ ਬਹੁਤ ਮਾਇਆ ਆਈ। ਚਮਕਣੀਆਂ ਦੇ ਸਾੜਨੇ ਦੇ ਬਾਦ ਖਾਲਸੇ ਦਾ ਐਸਾ ਦਬ ਦਬਾ ਸਰਹੱਦ ਵਿਚ ਛਾਇਆ ਕਿ ਅਗਲੇ ਦਿਨ ੪ ਮੱਘਰ ੧੮੭੫ ਨਵੰਬਰ ਸੰਨ ੧੮੧੮ ਨੂੰ ਬਿਨਾਂ ਕਿਸੇ ਲੜਾਈ ਦੇ ਅਕਾਲੀ ਫੂਲਾ ਸਿੰਘ ਨੇ ਪਿਸ਼ਾਵਰ ਉੱਤੇ ਪੂਰਾ ਪੂਰਾ ਕਬਜ਼ਾ ਕਰ ਲਿਆ। ਯਾਰ ਮੁਹੰਮਦ ਖਾਨ ਜੋ ਪਿਸ਼ਾਵਰ ਦਾ ਹਾਕਮ ਸੀ, ਖਾਲਸੇ ਦੀ ਫੌਜ ਦੇ ਪਹੁੰਚਣ ਤੋਂ ਪਹਿਲੇ ਹੀ ਸ਼ਹਿਰ ਨੂੰ ਵੇਹਲਾ ਕਰਕੇ ਇਲਾਕਾ ਇਸ਼ਤ ਨਗਰ ਵੱਲ ਨੱਸ ਗਿਆ ਸੀ। ਅਕਾਲੀ ਜੀ ਨੇ ਪਿਸ਼ਾਵਰ ਤੇ ਕਬਜ਼ਾ ਪਾਣ ਦੀ ਖਬਰ ਮਹਾਰਾਜਾ ਸਾਹਿਬ ਨੂੰ ਪੱਥੀ ਦੇ

ਮੈਦਾਨ ਵਿਚ ਭੇਜਵਾਈ, ਜਿਸਨੂੰ ਸੁਣਕੇ ਓਹ ਬਹੁਤ ਹੀ ਖੁਸ਼ ਹੋਏ, ਤੇ ਇਸ ਖਬਰ ਪਹੁੰਚਾਣੇ ਵਾਲੇ ਦੇ ਗਲ ਵਿੱਚ ਮਹਾਰਾਜਾ ਸਾਹਿਬ ਨੇ ਆਪਣਾ ਕੈਂਠਾ ਲਾਹਕੇ ਪਾ ਦਿਤਾ। ਦੂਜੇ ਦਿਨ 'ਸ਼ੇਰਿ ਪੰਜਾਬ' ਜਦ ਪਿਸ਼ਾਵਰ ਵਿਚ ਪਹੁੰਚੇ ਤਾਂ ਅੱਗੇ ਬਾਹਲੇ ਸਾਰ (ਕਿਲਾ) ਤੇ ਖਾਲਸੇ ਦਾ ਝੰਡਾ ਝੂਲ ਰਿਹਾ ਸੀ, ਤੇ ਸਾਰਾ ਜ਼ਰੂਰੀ ਜ਼ਰੂਰੀ ਪ੍ਰਬੰਧ ਸ਼ਹਰ ਦੀ ਰਾਖੀ ਆਦਿ ਦਾ ਅਕਾਲੀ ਜੀ ਕਰਵਾ ਚੁਕੇ ਸਨ, ਜਿਸਨੂੰ ਦੇਖਕੇ ਮਹਾਰਾਜਾ ਸਾਹਿਬ ਨੇ ਬਹੁਤ ਹੀ ਸਲਾਘਾ ਕੀਤੀ। ਫੇਰ ਦੀਵਾਨ ਸ਼ਾਮ ਸਿੰਘ ਪਿਸ਼ਾਵਰੀਏ ਨੂੰ ਮਾਲੀਏ ਦੇ ਉਗਰਾਹੁਣ ਲਈ ਮੁਕੱਰਰ ਕੀਤਾ, ਜਿਸ ਨੇ ਸਾਰੇ ਅਰਬਾਬਾ ਦੇ ਰਈਸਾਂ ਨੂੰ ਅਕੱਠਾ ਕਰਕੇ ਯੋਗ ਰਕਮ ਉਨ੍ਹਾਂ ਤੋਂ ਵਸੂਲ ਕੀਤੀ। ਤੀਸਰੇ ਦਿਨ ਮਹਾਰਾਜਾ ਸਾਹਿਬ ਨੇ ਇੱਕ ਬੜਾ ਭਾਰੀ ਦਰਬਾਰ ਕੀਤਾ, ਜਿਸ ਵਿੱਚ ਸਾਰੇ ਇਲਾਕੇ ਦੇ ਰਈਸ ਆਏ ਹੋਏ ਸਨ, ਜਿਨ੍ਹਾਂ ਨੂੰ ਹਜ਼ਾਰਾਂ ਰੁਪਯਾਂ ਦੇ ਸਿਰੋ ਪਾ ਤੇ ਖ਼ਿਲਤਾਂ ਵੰਡੀਆਂ। ਇੰਨੇ ਨੂੰ ਦੋਸਤ ਮੁਹੰਮਦ ਖਾਨ ਬਾਰਕ ਜ਼ਈ ਨੇ ਆਪਣੇ ਦੀਵਾਨ ਦਮੋਦਰ ਮਲ ਤੇ ਹਾਫ਼ਿਜ਼ ਰੁਹੇਲੇ ਦੀ ਰਾਹੀਂ ੫੦੦੦੦ ਰੁਪਯਾ, ੫੦ ਭਾਰ ਕਾਬਲੀ ਮੇਵੇ ਦੇ, ਤੇ ਇਕ ਸੌ ਪਹਾੜੀ ਘੋੜੇ ਮਹਾਰਾਜਾ ਸਾਹਿਬ ਦੀ

ਸੇਵਾ ਵਿਚ ਨਜ਼ਰਾਨਾ ਭੇਜਿਆ। ਨਾਲ ਹੀ ਦੀਵਾਨ ਨੇ ਦੋਸਤ ਮੁਹੰਮਦ ਖਾਨ ਦਾ ਬਿਨੈ ਪੱਤ੍ਰ ਦਿਤਾ, ਜਿਸ ਵਿਚ ਬੇਨਤੀ ਕੀਤੀ ਗਈ ਸੀ ਕਿ ਜੇ ਪਿਸ਼ਾਵਰ ਦੀ ਹਕੂਮਤ ਆਪ ਵੱਲੋਂ ਮੈਨੂੰ ਬਖਸ਼ੀ ਜਾਵੇ, ਤਾਂ ਤਿੰਨ ਲੱਖ ਰੁਪਇਆ ਫਸਲਾਨਾ ਮਾਲੀਆ ਸ਼ਾਹੀ ਖਜ਼ਾਨੇ ਵਿਚ ਪਹੁੰਚਾ ਦਿਆ ਕਰਾਂਗਾ, ਤੇ ਹੋਰ ਜੋ ਜੋ ਹੁਕਮ ਲਹੌਰ ਦਰਬਾਰ ਵੱਲੋਂ ਆਉਣਗੇ ਉਨ੍ਹਾਂ ਦੀ ਤਾਮੀਲ ਸਿਰ ਮੱਥੇ ਤੇ ਕਰਦਾ ਰਹਾਂਗਾ। ਮਹਾਰਾਜਾ ਸਾਹਿਬ ਨੇ ਸਮੇਂ ਦੇ ਮੁਨਾਸਬ ਹਾਲ ਵਿਚਾਰ ਕੇ ਯੋਗ ਸਮਝ ਕੇ ਮੰਨ ਲਿਆ, ਤੇ ਕੁਝ ਦਿਨਾਂ ਦੇ ਬਾਦ ਆਪ ਸਣੇ ਫੌਜਾਂ ਦੇ ਲਹੌਰ ਵੱਲ ਮੁੜ ਪਏ। ਇਸ ਮੁਹਿੰਮ ਦੀ ਫਤੇ ਪਰ ਮਹਾਰਾਜਾ ਸਾਹਿਬ ਦੇ ਦਿਲ ਵਿੱਚ ਅਕਾਲੀ ਫੂਲਾ ਸਿੰਘ ਦੇ ਅਦੁਤੀ ਜੋਧਾ ਹੋਣੇ ਦੇ ਨਾਲ ਸਮਝ ਦਾਰ ਪ੍ਰਬੰਧਕ ਹੋਣ ਦਾ ਬੀ ਸਿੱਕਾ ਬੈਠ ਗਿਆ, ਜਿਸਦੀ ਸਲਾਘਾ ਮਹਾਰਾਜਾ ਸਾਹਿਬ ਨੇ ਲਹੌਰ ਪਹੁੰਚ ਕੇ ਇੱਕ ਵਡੇ ਦਰਬਾਰ ਵਿੱਚ ਕੀਤੀ। ਅਕਾਲੀ ਜੀ ਨੂੰ ਬਹੁਤ ਸਾਰੇ ਦਿਨ ਮਹਾਰਾਜਾ ਸਾਹਿਬ ਨੇ ਆਪਣੇ ਕੋਲ ਰਖਿਆ, ਫੇਰ ਬੜੇ ਸਤਿਕਾਰ ਨਾਲ ਸ੍ਰੀ ਅੰਮ੍ਰਿਤਸਰ ਜੀ ਵਿਦਿਆ ਹੋਏ।

---

# ਕਸ਼ਮੀਰ ਤੇ ਚੜ੍ਹਾਈ

ਕਸ਼ਮੀਰ ਜਿਸਨੂੰ ਸਾਰਾ ਸੰਸਾਰ ਜੰਨਤ ਨਜ਼ੀਰ ( ਦੂਜਾ ਸੁਰਗ ) ਮੰਨਦਾ ਹੈ, ਕਿਸ ਦਾ ਮਨ ਆਪਣੇ ਵਲ ਨਹੀਂ ਖਿੱਚ ਲੈਂਦਾ? ਇਸਦੇ ਹਰੇ ਭਰੇ ਪਹਾੜ ਤੇ ਮਖ਼ਮਲੀ ਮੈਦਾਨਾਂ ਦੀ ਜਾਦੂ ਭਰੀ ਖਿੱਚ ਤੋਂ ਕਿਸ ਦਾ ਦਿਲ ਮੁਠੀ ਵਿਚ ਆਣ ਤੋਂ ਬੱਚ ਸਕਦਾ ਹੈ?ਇਸੇ ਕੁਦਰਤੀ ਖਿੱਚ ਨੇ ਸ਼ੇਰਿ ਪੰਜਾਬਦਾ ਦਿਲ ਬੀ ਕਈ ਵਾਰੀ ਆਪਣੇ ਵੱਲ ਖਿੱਚਿਆ ਪਰ ਕਈਕੁ ਹੋਰ ਇਸ ਤੋਂ ਵੱਧ ਜ਼ਰੂਰੀ ਕੰਮਾਂ ਤੋਂ ਵੇਹਲ ਨਾਂ ਮਿਲ ਸਕੀ, ਜਿਸ ਕਰਕੇ ਹੁਣ ਤੀਕ ਇਸ ਇਰਾਦੇ ਦੇ ਪੂਰੇ ਕਰਨ ਵਿੱਚ ਦੇਰੀ ਹੋਈ। ਸੰਮਤ ੧੮੭੧ ਵਿਚ ਇਕ ਮੁਹਿੰਮ ਇਧਰ ਭੇਜੀ, ਪਰ ਮੌਸਮ ਦੀਨਾਮੁਆਫ਼ਕੀਏ ਕਾਰਨ ਸਫਲਤਾ ਨਾ ਹੋਈ, ਪ੍ਰੰਤੂ ਮਹਾਰਾਜਾ ਸਾਹਿਬ ਦੀ ਏਹ ਇੱਛਾ ਕਿ ਕਸ਼ਮੀਰ ਨੂੰ ਕਿਸੇ ਦਿਨ ਓਹ ਸਿੱਖ ਰਾਜ ਦਾ ਇੱਕ ਸੂਬਾ ਵੇਖੇ, ਦਿਨੋਂ ਦਿਨ ਵਧਦੀ ਗਈ।ਇਥੋਂ ਤੀਕ ਕਿ ੯ ਵਿਸਾਖ ਸੰਮਤ ੧੮੭੫ ਨੂੰ ਖਾਲਸਾ ਦਲ ਆਪਣੀ ਨਜ਼ਰ ਹੇਠ ਇਕੱਤ੍ਰ ਕਰਕੇ ਕਸ਼ਮੀਰ ਵਲ ਕੂਚ ਕਰ ਦਿਤਾ,ਤੇਵਜ਼ੀਰਾ ਬਾਦ ਪਹੁੰਚ ਕੇ ਏਹਗੁਰ-ਮਤਾ ਸੋਧਿਆ ਗਿਆ ਕਿ ਸਿੱਖ ਫੌਜਾਂ ਦੀ ਤਿੰਨਾਂ

ਭਾਗਾਂ ਵਿਚ ਇਸ ਤਰਾਂ ਵੰਡ ਕੀਤੀ ਜਾਏ ਕਿ ਇੱਕ ਦਸਤਾ ਦੀਵਾਨ ਚੰਦ ਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਦੀ ਸਰਦਾਰੀ ਹੇਠ, ਦੂਜਾ ਜੱਥਾ ਸ਼ਾਹਜ਼ਾਦਾ ਖੜਕ ਸਿੰਘ ਤੇ ਅਕਾਲੀ ਫੂਲਾ ਸਿੰਘ ਦੀ ਸੈਂਪਣੀ ਵਿੱਚ ਅੱਗੇ ਭੇਜਿਆ ਜਾਏ, ਤੇ ਤੀਜਾ ਭਾਗ ਮਹਾਰਾਜਾ ਸਾਹਿਬ ਕੋਲ ਇਸ ਪ੍ਰਯੋਜਨ ਲਈ ਰਹੇ ਕਿ ਜਿੱਥੇ ਸਹਾਇਤਾ ਦੀ ਲੋੜ ਪਏ ਉੱਥੇ ਤਾਜ਼ਾ ਦਮ ਕੁਮਕ (ਸਜਰ ਸਹਾ ਮਦਦ) ਵਕਤ ਸਿਰ ਪੁਚਾਈ ਜਾਏ। ਮਹਾਰਾਜਾ ਸਾਹਿਬ ਨੇ ਰਸਤ ਰਸਾਨੀ ਆਦਿਕ ਦਾ ਭੰਡਾਰ ਵਜ਼ੀਰਾਬਾਦ ਹੀ ਰੱਖਿਆ ਤੇ ਇੱਥੋਂ ਹੀ ਖਾਸ ਆਪਣੀ ਨਜ਼ਰ ਹੇਠ ਸਾਰੇ ਜ਼ਰੂਰੀ ਸਾਮਾਨ ਬਰਾਬਰ ਮੈਦਾਨ ਜੰਗ ਵਿਚ ਭੇਜਵਾਂਦੇ ਰਹੇ। ੧੯ ਵਿਸਾਖ ਨੂੰ ਏਹ ਦੋਵੇਂ ਦਲ ਅਲਾਕਾ ਭਿੰਬਰ ਤੋਂ ਲੰਘ ਕੇ ਰਾਜੌਰੀ ਜਾ ਪਹੁੰਚੇ। ਇੱਥੋਂ ਦਾ ਹਾਕਮ ਅਜ਼ੀਜ਼ ਖਾਨ ਕੁਝ ਸਮੇਂ ਤੋਂ ਆਪਣਾ ਪਹਿਲਾ ਅਹਿਦਨਾਮਾਂ ਤੋੜ ਕੇ ਆਕੀ ਹੋ ਬੈਠਾ ਸੀ, ਇਸ ਲਈ ਸਿੱਖ ਫੌਜਾਂ ਨੇ ਆਉਂਦਿਆਂ ਹੀ ਇਸਦਾ ਇਲਾਕਾ ਘੇਰ ਲਿਆ। ਅਜ਼ੀਜ਼ ਖਾਨ ਤਾਂ ਲੜਾਈ ਦੀ ਸਮਰੱਥਾ ਆਪਣੇ ਵਿਚ ਨਾਂ ਦੇਖ ਕੇ ਰਾਤੋ ਰਾਤ ਨੱਠ ਗਿਆ ਤੇ ਉਸਦਾ ਪੁਤ੍ਰ ਰਹੀਮਉੱਲਾ ਖਾਨ ਆਪਣੇ ਆਪ ਹੀ

ਸਿੱਖ ਫੌਜ ਵਿਚ ਆ ਮਿਲਿਆ ਅਤੇ ਇਸ ਪਹਾੜੀ ਇਲਾਕੇ ਵਿਚ ਰਸਤੇ ਆਦ ਦੇ ਦਸਾਣ ਵਿਚ ਚੰਗੀ ਮਦਦ ਦਿੱਤੀ।ਸ਼ਾਹਜ਼ਾਦਾ ਖੜਕ ਸਿੰਘ ਨੇ ਰਹੀਮਉੱਲਾ ਖ਼ਾਨ ਨੂੰ ਮਹਾਰਾਜਾ ਸਾਹਿਬ ਕੋਲ ਵਜ਼ੀਰਾ ਬਾਦ ਭਿਜਵਾ ਦਿੱਤਾ ਤੇ ਉਸ ਦੀ ਮਦਦ ਦਾ ਸਾਰਾ ਸਮਾਚਾਰ ਨਾਲ ਹੀ ਲਿਖ ਭੇਜਿਆ। ਮਹਾਰਾਜਾ ਸਾਹਿਬ ਇਸ ਦੀ ਇਸ ਸੇਵਾ ਤੋਂ ਬਹੁਤ ਹੀ ਪ੍ਰਸੰਨ ਹੋਏ, ਤੇ ਉਸਨੂੰ ਆਪਣੇ ਪਿਤਾ ਦੀ ਥਾਂ ਰਾਜੌਰੀ ਦਾ ਹਾਕਮ ਥਾਪ ਦਿੱਤਾ। ਇੱਥੋਂ ਦੋਵੇਂ ਜੱਥੇ ਮਿਲ ਕੇ ਅੱਗੇ ਨੂੰ ਵਧੇ, ਪਰ ਪਹਾੜੀ ਰਸਤਿਆਂ ਦੇ ਖ਼ਰਾਬ ਹੋਣੇ ਦੇ ਕਾਰਨ ਅਕਾਲੀ ਜੀ ਆਪਣੇ ਜੱਥੇ ਦੇ ਘੋੜੇ ਤੇ ਕੁਝਜਵਾਨ ਸਾਂਭ ਲਈ ਰਹੀਮਉੱਲਾ ਖਾਨ ਦੇ ਕੋਲ ਛੋੜ ਗਏ। ਇਸ ਤਰਾਂ ਏਹ ਪੈਦਲ ਦਲ ਪਹਾੜੀ ਪੇਚ ਦਾਰ ਤੇ ਫੇਰਵਿਆਂ ਰਸਤਿਆਂ ਨੂੰ ਛੱਡ ਕੇ ਸਿੱਧੇ ਪਗਡੰਡੀਆਂ ਦੇ ਰਾਹ ਦੂਜੇ ਦਸਤੇ ਤੋਂ ਬਹੁਤ ਅੱਗੇ ੨੧ ਜੇਠ ਨੂੰ ਏਹ ਬਾਰਮ ਗਲੇ ਪਹੁੰਚ ਗਏ। ਇੱਥੇ ਮੀਰ ਮਹੰਮਦ ਖਾਨ ਤੇ ਮਹੰਮਦ ਅਲੀਖਾਨ ਹਾਕਮ ਸੁਪਨ ਨੇ ਖਾਲਸੇ ਦੀ ਤਾਇਤ ਮੰਨ ਲਈ ਤੇ ਸ਼ਾਹਜ਼ਾਦੇ ਤੋਂ ਸਿਰੋਪਾਉ ਆਦ ਇਨਾਮ ਪਾਏ। ਪਰ ਜ਼ਬਰਦਸਤ ਖ਼ਾਨ ਹਾਕਮ ਪੁਣਛ ਆਪਣੇ ਕਿਲੇ

ਤਰੀ ਵਿੱਚ ਲਸ਼ਕਰ ਅਕੱਠਾ ਕਰਕੇ ਲੜਾਈਲਈ ਤਿਆਰ ਹੋ ਬੈਠਾ ਤੇ ਆਪਣੇ ਲਾਂਭ ਚਾਂਭ ਦੇ ਸਾਰੇ ਪਹਾੜੀ ਨਾਕੇ ਬੰਦ ਕਰਕੇ ਕਿਲੇ ਨੂੰ ਚੰਗੀ ਤਰਾਂ ਪੱਕਿਆਂ ਕਰ ਲਿਆ। ਅਕਾਲੀ ਫੂਲਾ ਸਿੰਘ ਦੇ ਜੱਥੇ ਨੇ ਦੂਜੇ ਦਿਨ ਕਿਲੇ ਤੇ ਹੱਲਾ ਕੀਤਾ ਤੇ ਇੱਕ ਛੋਟੀ ਜੇਹੀ ਲੜਾਈ ਦੇ ਬਾਦ ਹੀ ਸਾਰੇ ਨਾਕੇ ਵੈਰੀ ਤੋਂ ਛੁਡਾ ਕੇ ਆਪਣੇ ਕਾਬੂ ਵਿੱਚ ਕਰ ਲਏ, ਤੇ ਅਗਲੇ ਦਿਨ ਕਿਲੇ ਨੂੰ ਜਾ ਘੇਰਿਆ ਅਤੇ ਬਾਹਰੋਂ ਓਹ ਗੋਲੀਆਂ ਦਾ ਮੀਂਹ ਵਸਾਇਆ ਕਿ ਖਾਨ ਦੀਆਂ ਸੱਤੇ ਸੁਧਾਂ ਭੁਲ ਗਈਆਂ। ਕਿਲੇ ਦੀ ਇਕ ਬਾਹੀ ਨੂੰ ਬਰੂਦ ਨਾਲ ਉਡਾ ਦਿੱਤਾ ਤੇ ਹੱਲਾ ਕਰਕੇ ਜ਼ਬਰਦਸਤ ਖਾਨ ਨੂੰ ਪੂਰੀ ਤਰਾਂ ਘਰਾਬੇ ਵਿਚ ਘੇਰ ਲਿਆ। ਹੁਣ ਖੂਬ ਸ੍ਰੀ ਸਾਹਿਬ ਚੱਲੀ ਤੇ ਓਹ ਹੁਲੜ ਮੱਚਿਆ ਕਿ ਗਾਜ਼ੀਆਂ ਦੇ ਭਾ ਦੀ ਤਾਂ ਨਿਰੀ ਕਿਆਮਤ ਆ ਗਈ। ਛੇਕੜ ਖਾਨ ਨੂੰ ਸਣੇ ਉਸਦੇ ਬਹੁਤ ਸਾਰੇ ਸਾਥੀਆਂ ਦੇ ਫੜ ਕੇ ਕੈਦ ਕਰ ਲਿਆ ਤੇ ਕਿਲੇ ਤੇ ਆਪਣਾ ਕਬਜ਼ਾ ਜਮਾ ਕੇ ਕੁਝ ਫੌਜ ਨੂੰ ਇੱਥੇ ਰੱਖਿਆ। ਥੋੜੇ ਦਿਨ ਇੱਥੇ ਠੈਹਰਨੇ ਦੇ ਮਗਰੋਂ ਇੱਥੋਂ ਫੇਰ ਦੋਵੇਂ ਦਸਤੇ ਪੀਰ ਪੰਚਾਲ ਦਿਆਂ ਨਾਕਿਆਂ ਨੂੰ ਆਪਣੇ ਕਬਜ਼ੇ ਵਿਚ ਰੱਖਣ ਲਈ ਵਖੋ ਵੱਖ ਰਸਤਿਆਂ ਤੋਂ ਅੱਗੇ ਵਧੇ

ਇਨ੍ਹਾਂ ਦਰਿਆਂ ਵਿੱਚੋਂ ਸਿੱਖ ਫੌਜ ਦੇ ਲੰਘਣ ਦੀ ਖਬਰ ਜਦੋਂ ਪਠਾਣਾਂ ਨੂੰ ਪਹੁੰਚੀ ਤਾਂ ਏਹ ਬਹੁਤ ਸਾਰੇ ਜਮਾਂ ਹੋ ਕੇ ਇੱਕ ਡਾਢੀ ਕਠਨ ਥਾਂ ਤੇ ਠੀਕ ਰਸਤੇ ਦੇ ਉੱਪਰ ਪਹਾੜਾਂ ਤੇ ਦੋਹੀਂ ਪਾਸੀਂ ਆਪਣੇ ਮੋਰਚੇ ਜਮਾ ਕੇ ਰਸਤਾ ਬੰਦ ਕਰ ਬੈਠੇ। ਖਾਲਸੇ ਦਾ ਦਲ ਜਦ ਇਸ ਥਾਂ ਪਹੁੰਚਿਆ ਤਾਂ ਰਸਤੇ ਸਾਰਿਆਂ ਪਾਸਿਆਂ ਤੋਂ ਬੰਦ ਪਾਏ, ਤੇ ਉੱਪਰੋਂ ਪਹਾੜ ਦੀਆਂ ਚੋਟੀਆਂ ਤੋਂ ਲੱਗੀਆਂ ਤੜਾ ਤੜ ਗੋਲੀਆਂ ਵੱਸਣ। ਖਾਲਸੇ ਵੱਲੋਂ ਭੀ ਜਵਾਬ ਉਸੇ ਤਰਾਂ ਮਿਲਿਆ, ਪਰ ਪਠਾਣਾਂ ਦੇ ਤਿੱਖੀਆਂ ਤੇ ਉੱਚੀਆਂ ਚੋਟੀਆਂ ਪਰ ਹੋਣ ਕਰਕੇ ਖਾਲਸੇ ਦੀਆਂ ਗੋਲੀਆਂ ਓਹਨਾਂ ਤੱਕ ਨਹੀਂ ਸਨ ਪਹੁੰਚ ਸਕਦੀਆਂ ਛੇਕੜ ਅਕਾਲੀ ਫੂਲਾ ਸਿੰਘ ਨੇ ਪਹਾੜ ਦੀਆਂ ਚੋਟੀਆਂ ਤੇ ਪਹੁੰਚ ਕੇ ਮੋਰਚੇ ਛੁਡਾਣ ਦਾ ਹੁਕਮ ਆਪਣੇ ਅਕਾਲੀ ਜੱਥੇ ਨੂੰ ਦਿੱਤਾ। ਇਹ ਬੀਰ ਬਹਾਦਰ ਹੱਥ ਪੈਰ ਲਾਂਵਦੇ ਹੋਏ ਤੀਸਰੇ ਪੈਹਰ ਉੱਪਰ ਜਾ ਪਹੁੰਚੇ ਤੇ ਜਾਂਦੇ ਸਾਰ ਹੀ ਤਲਵਾਰ ਤੇ ਸੰਗੀਨਾਂ ਨਾਲ ਹੱਥੋ ਹੱਥੀ ਕਰੜਾ ਟਾਕਰਾ ਅਰੰਭ ਕਰ ਦਿੱਤਾ ਤੇ ਦੇਰੀ ਤਕ ਦੋਵੇਂ ਧਿਰਾਂ ਇਕੋ ਜੇਹੀਆਂ ਰਣ ਵਿਚ ਡਟੀਆਂ ਰਹੀਆਂ, ਪਰ ਸੂਰਜ ਦੇ ਪਹਾੜਾਂ ਵਿਚ ਮੂੰਹ ਛਪਾਂਦਿਆਂ ਹੀ ਗਾਜ਼ੀਆਂ ਨੇ

ਭੀ ਆਪਣੇ ਮੂੰਹ ਛੁਪਾ ਲਏ ਅਰ ਸੈਂਕੜੇ ਮੁਰਦੇ ਤੇ ਜ਼ਖਮੀਆਂ ਨੂੰ ਓਥੇ ਹੀ ਛੱਡ ਕੇ ਜਿੱਧਰ ਕਿਸੇ ਨੂੰ ਪਹਾੜਾਂ ਵਿਚ ਰਸਤਾ ਲੱਭਾ ਓਧਰ ਹੀ ਭੱਜ ਨੱਠਾ। ਅਕਾਲੀਆਂ ਨੇ ਸਾਰੇ ਮੋਰਚਿਆਂ ਨੂੰ ਅੱਗ ਲਾ ਕੇ ਰਾਤ ਨੂੰ ਓਥੇ ਹੀ ਡੇਰੇ ਲਾ ਦਿੱਤੇ, ਤੇ ਅਗਲੀ ਸਵੇਰ ਨੂੰ ਆਪਣੀ ਥਾਂ ਪਹੁੰਚ ਕੇ ਅਗੇ ਨੂੰ ਕੂਚ ਕੀਤਾ। ਇਸ ਤਰਾਂ ਏਹ ਦੋਵੇਂ ਦਸਤੇ ਕਠਨ ਘਾਟੀਆਂ ਤੇ ਔਖਿਆਂ ਰਸਤਿਆਂ ਤੋਂ ਗੁਜ਼ਰਦੇ ਹੋਏ ੩ ਹਾੜ ਨੂੰ ਸਰਾਏਂ ਅਲੀ ਦੇ ਮੁਕਾਮ ਤੇ ਆ ਮਿਲੇ। ਇੱਥੇ ਪਹੁੰਚਦਿਆਂ ਹੀ ਸੂਹੀਏਂ ਨੇ ਖਬਰ ਦਿੱਤੀ ਕਿ ਜਬਾਰ ਖਾਨ ਪੰਜਾਹ ਹਜ਼ਾਰ ਅਫਗ਼ਾਨੀ ਫੌਜ ਨਾਲ ਸੁਪਨ ਦਾ ਰਸਤਾ ਰੋਕੀ ਜੰਗ ਲਈ ਤਿਆਰ ਬੈਠਾ ਹੈ। ਉਸੇ ਵੇਲੇ ਜਨਰਲ ਦੀਵਾਨ ਚੰਦ ਤੇ ਅਕਾਲੀ ਫੂਲਾ ਸਿੰਘ ਨੇ ਸਾਹਮਣੇ ਆਉਣ ਵਾਲੀ ਲੜਾਈ ਸੰਬੰਧੀ ਕਈ ਗੱਲਾਂ ਤੇ ਡੂੰਘੀ ਵਿਚਾਰ ਕੀਤੀ, ਛੇਕੜ ਗੁਰਮਤਾ ਏਹ ਸੋਧਿਆ ਕਿ ੨੯ ਹਾੜ ਨੂੰ ਦੋਹਾਂ ਪਾਸਿਆਂ ਤੋਂ ਵੈਰੀ ਤੇ ਹੱਲਾ ਕੀਤਾ ਜਾਏ। ਅਗਲਾ ਦਿਨ ਤੇ ਸਾਰੀ ਰਾਤ ਜੰਗ ਦੀਆਂ ਤਿਆਰੀਆਂ ਤੇ ਫੌਜ ਦੇ ਅਰਾਮ ਵਿਚ ਲੱਗਾ, ਤੇ ਦੂਜੇ ਦਿਨ ਮੂੰਹ ਹਨੇਰੇ ਹੀ ਆਪੋ ਆਪਣੇ ਪਾਸਿਆਂ ਤੋਂ ਸਿੱਖ ਫੌਜਾਂ ਅਗੇ ਵਧੀਆਂ,

ਜਦ ਅਫ਼ਗ਼ਾਨੀ ਫੌਜ ਖਾਲਸੇ ਦੀਆਂ ਤੋਪਾਂ ਦੀ ਮਾਰ ਵਿਚ ਆ ਗਈ, ਤਾਂ ਦੋਹਾਂ ਬੰਨਿਆਂ ਤੋਂ ਕੇਹਰ ਦੀ ਅੱਗ ਵਸਾਈ ਗਈ। ਜਨਰਲ ਦੀਵਾਨ ਚੰਦ ਨੇ ਆਪਣਾ ਤੋਪਖਾਨਾ ਹੋਰ ਅਗੇ ਵਧਾ ਕੇ ਇੱਕ ਉੱਚੀ ਥਾਂ ਤੋਂ ਬੀੜਵਾ ਦਿੱਤਾ ਤੇ ਇੱਥੋਂ ਸਖਤ ਗੋਲਾ ਬਾਰੀ ਵੈਰੀ ਤੇ ਕਰਨੀ ਅਰੰਭ ਦਿੱਤੀ। ਜਬਾਰ ਖਾਨ ਬੀ ਕੋਈ ਅਞਾਣ ਨਹੀਂ ਸੀ ਕਿ ਸੌਖਾ ਜਿਹਾ ਕਾਬੂ ਆ ਜਾਂਦਾ, ਉਸ ਨੇ ਐਸੇ ਪੱਕੇ ਪੱਥਰਾਂ ਦੇ ਮੋਰਚੇ ਤਿਆਰ ਕਰਵਾਏ ਹੋਏ ਸਨ ਕਿ ਸਾਰਾ ਦਿਨ ਬਰਾਬਰ ਤੋਪਾਂ ਦੇ ਚਲਦਿਆਂ ਬੀ ਅਫ਼ਗ਼ਾਨੀ ਫੌਜ ਜ਼ਰਾ ਬੀ ਆਪਣੀ ਥਾਂ ਤੋਂ ਪਿੱਛੇ ਨਾਂ ਹਟੀ। ਹੁਣ ਦੀਵਾਨ ਚੰਦ ਨੇ ਫੇਰ ਉਥੋਂ ਤੋਪ-ਖਾਨਾ ਹਟਾ ਕੇ ਕੁਝ ਹੋਰ ਅੱਗੇ ਕਰਨਾ ਚਾਹਿਆ। ਅਜੇ ਇਹ ਇਨ੍ਹਾਂ ਤਿਆਰੀਆਂ ਵਿਚ ਹੀ ਸੀ, ਕਿ ਜਬਾਰ ਖਾਨ ਨੇ ਏਹ ਸਮਾਂ ਅਮੋਲਕ ਜਾਣਕੇ ਝੱਟ ਇੱਕ ਜ਼ਬਰਦਸਤ ਅਫ਼ਗ਼ਾਨੀ ਦਸਤੇ ਨੂੰ ਨਾਲ ਲੈ ਕੇ ਤੋਪਖਾਨੇ ਤੇ ਇਕ ਅੰਨ੍ਹਾਂ ਹੱਲਾ ਕਰ ਦਿੱਤਾ, ਜਿਸਦਾ ਸਿੱਟਾ ਇਹ ਨਿਕਲਿਆ ਕਿ ਦੀਵਾਨ ਚੰਦ ਦੇ ਤੋਪਖਾਨੇ ਦੀਆਂ ਤਿੰਨ ਤੋਪਾਂ ਉਸ ਨੇ ਆਪਣੇ ਕਾਬੂ ਵਿਚ ਕਰ ਲਈਆਂ, ਜਿਸ ਕਰਕੇ ਦੀਵਾਨ ਚੰਦ ਦਾ ਦਸਤਾ ਕੁਝ ਪਿੱਛੇ ਹਟਿਆ। ਅਕਾਲੀ

ਫੂਲਾ ਸਿੰਘ ਨੇ ਜਦ ਅਫ਼ਗ਼ਾਨੀ ਫੌਜ ਨੂੰ ਅੱਗੇ ਵਧਦਾ ਡਿੱਠਾ, ਤਾਂ ਉਸ ਵੇਲੇ ਆਪਣੇ ਜੱਥੇ ਸਮੇਤ ਸੱਜੇ ਪਾਸੇ ਤੋਂ ਦੁਸ਼ਮਨ ਤੇ ਟੁਟ ਪਿਆ ਤੇ ਅਫ਼ਗ਼ਾਨਾਂ ਨਾਲ ਗੁਥਮਗੁਥਾ ਹੋ ਕੇ ਓਹ ਤਲਵਾਰ ਖੜਕਾਈ ਕਿ ਖੇਤ ਲਹੂ ਲੁਹਾਣ ਹੋ ਗਿਆ। ਜਬਾਰ ਖਾਨ ਇਸ ਸਮੇਂ ਖੂਬ ਦਿਲ ਖੋਲ੍ਹ ਕੇ ਬਹਾਦਰੀ ਨਾਲ ਲੜਿਆ, ਪਰ ਅਕਾਲੀਆਂ ਦੀ ਅਮੁੜ ਤਲਵਾਰ ਤੇ ਅਪਾਰ ਜੋਸ਼ ਦੇ ਅੱਗੇ ਅਫ਼ਗ਼ਾਨਾਂ ਦੀ ਕੁਝ ਬੀ ਪੇਸ਼ ਨਾਂ ਚੱਲ ਸਕੀ ਤੇ ਘਬਰਾਕੇ ਮੂੰਹ ਦੀ ਸੇਧੇ ਭੱਜ ਨੱਠੇ। ਇਸ ਸਮੇਂ ਓਹ ਭਾਜੜ ਪਈ ਕਿ ਅਫ਼ਗ਼ਾਨ ਆਪਣਾ ਸਾਰਾ ਜੰਗੀ ਸਾਮਾਨ, ਰਸਤ ਰਸਾਨੀ, ਗੋਲਾ ਬਾਰੂਦ, ਬੇਸ਼ੁਮਾਰ ਹਥਜਾਰ, ਘੋੜੇ ਤੇ ਉਠ ਆਦਿ ਮੈਦਾਨ ਵਿੱਚ ਹੀ ਛੱਡ ਗਏ, ਜੋ ਸਾਰੇ ਦਾ ਸਾਰਾ ਖਾਲਸੇ ਦੇ ਹੱਥ ਆਇਆ। ਇਸ ਲੜਾਈ ਵਿਚ ਅਫ਼ਗ਼ਾਨਾਂ ਦਾ ਸਖਤ ਨੁਕਸਾਨ ਹੋਇਆ, ਜਿਨ੍ਹਾਂ ਵਿਚ ਸਰਦਾਰ ਮੇਹਰ ਦਿਲ ਖਾਨ ਤੇ ਮੀਰ ਅਫੇਰ ਸਮਦ ਖਾਨ ਮੈਦਾਨ ਵਿਚ ਕਤਲ ਹੋਏ। ਸਰਦਾਰ ਜਬਾਰ ਖਾਨ ਖ਼ੁਦ ਸਖਤ ਫੱਟੜ ਹੋਇਆ ਤੇ ਬੜੀ ਔਖ ਨਾਲ ਜਾਨ ਬਚਾ ਕੇ ਨੱਠਾ, ਜੋ ਡਿੰਬਰ ਦੇ ਪਹਾੜਾਂ ਵਿਚ ਧਿੱਕੇ ਖਾਂਦਾ ਹੋਇਆ ਮਸੇਂ ਕਿਤੇ ਜਾ ਕੇ ਪਸ਼ਾਵਰ

ਅੱਪੜਿਆ। ਅਗਲੇ ਦਿਨ ਕਿਲਾ ਸ਼ੇਰ ਗੜ੍ਹ ਤੇ ਹੋਰ ਚੌਂਕੀਆਂ ਬੀ ਫਤੇ ਕਰ ਲਈਆਂ ਤੇ ਹੁਣ ਸਾਰੇ ਕਸ਼ਮੀਰ ਤੇ ਖਾਲਸੇ ਦਾ ਪੂਰਾ ਪੂਰਾ ਕਬਜ਼ਾ ਹੋ ਗਿਆ।

੨੨ ਹਾੜ ਸੰਮਤ ੧੮੭੬ ਸੰਨ ੧੮੧੯ ਨੂੰ ਖਾਲਸੇ ਦਾ ਦਲ ਬੜੀ ਭਾਰੀ ਧੂਮ ਧਾਮ ਨਾਲ ਬਗੈਰ ਕਿਸੇ ਲੁਟ ਮਾਰ ਦੇ ਸ਼ਹਰ ਸ੍ਰੀ ਨਗਰ ਵਿਚ ਦਾਖਲ ਹੋਇਆ।

ਮਹਾਰਾਜਾ ਰਣਜੀਤ ਸਿੰਘ ਨੂੰ ਉਸੇ ਦਿਨ ਕਸ਼ਮੀਰ ਦੀ ਫਤੇ ਦੀ ਵਧਾਈ ਭੇਜੀ ਗਈ, ਤੇ ਆਪ ਦੀਆਂ ਖੁਸ਼ੀਆਂ ਦੀ ਕੋਈ ਹੱਦ ਨਹੀਂ ਸੀ ਜਦ ਆਪ ਨੇ ਇਹ ਖੁਸ਼ਖਬਰੀ ਸੁਣੀ।

ਮਹਾਰਾਜਾ ਸਾਹਿਬ ਉਥੋਂ ਹੀ ਸਿੱਧੇ ਸ੍ਰੀ ਅੰਮ੍ਰਿਤਸਰ ਜੀ ਪਹੁੰਚੇ ਤੇ ਸ੍ਰੀ ਦਰਬਾਰ ਸਾਹਿਬ ਆ ਕੇ ਬੇਅੰਤ ਗੱਫੇ ਗੁਰਦੁਵਾਰਿਆਂ ਦੇ ਚੋਗਲੇ ਲਈ ਅਰਦਾਸੇ ਕਰਵਾਏ, ਤਿੰਨ ਦਿਨਾਂ ਤਕ ਸਾਰੇ ਸ਼ਹਰ ਵਿਚ ਦੀਪਮਾਲਾ ਕੀਤੀ ਗਈ, ਬਜ਼ਾਰ ਸਜਾਏ ਗਏ ਤੇ ਆਮ ਖੁਸ਼ੀਆਂ ਮਨਾਈਆਂ ਗਈਆਂ। ਮਹਾਰਾਜਾ ਸਾਹਿਬ ਜਦ ਲਹੌਰ ਆਏ ਤਾਂ ਉਸ ਤੋਂ ਭੀ ਵੱਧ ਜਲਸੇ ਮਨਾਏ ਗਏ, ਤੇ ਹਜ਼ਾਰਾਂ ਰੁਪੈ ਖੁਲੇ ਦਿਲ ਨਾਲ ਕਈ ਦਿਨਾਂ ਤਕ ਬਰਾਬਰ ਵੰਡੀਂਦੇ

ਰਹੇ, ਮਹਾਰਾਜਾ ਸਾਹਿਬ ਨੇ ਫਕੀਰ ਅਜ਼ੀਜ਼ੁਦੀਨ ਨੂੰ ਕਸ਼ਮੀਰ ਦੀ ਆਬ ਹਵਾ (ਜਲ ਪੌਣ) ਦੇ ਮਲੂਮ ਕਰਨ ਲਈ ਕਸ਼ਮੀਰ ਭੇਜਿਆ।

ਕੁਝ ਦਿਨਾਂ ਦੇ ਮਗਰੋਂ ਦੀਵਾਨ ਮੋਤੀ ਰਾਮ, ਦੀਵਾਨ ਮੋਹਕਮ ਚੰਦ ਦੇ ਪੁਤ੍ਰ ਨੂੰ, ਆਪਣਾ ਪਹਿਲਾ ਗਵਰਨਰ ਕਸ਼ਮੀਰ ਥਾਪਿਆ। ਸ਼ਾਹਜ਼ਾਦਾ ਖੜਕ ਸਿੰਘ ਅਕਾਲੀ ਫੂਲਾ ਸਿੰਘ ਤੇ ਜਰਨਲ ਦੀਵਾਨ ਚੰਦ ਜਦ ਲਹੌਰ ਪਹੁੰਚੇ ਤਾਂ ਬੜਾ ਲੰਮਾਂ ਹਾਥੀਆਂ ਦਾ ਜਲੂਸ ਸਾਰੇ ਸ਼ਹਿਰ ਵਿਚ ਫਿਰਾਇਆ ਗਿਆ, ਤੇ ਥਾਉਂ ਥਾਈਂ ਹਜ਼ਾਰਾਂ ਰੁਪੈ ਇਨਾਂ ਦੇ ਸਿਰਾਂ ਤੋਂ ਵਾਰੇ ਗਏ। ਮਹਾਰਾਜਾ ਸਾਹਿਬ ਨੇਂ ਇਨ੍ਹਾਂ ਦੋਹਾਂ ਬਹਾਦਰ ਜੋਧਿਆਂ ਨੂੰ ਗਲ ਨਾਲ ਲਾਇਆ ਤੇ ਐਨੀ ਪ੍ਰਸੰਨਤਾ ਪਰਗਟ ਕੀਤੀ ਕਿ ਜਿਸਦੀ ਕੋਈ ਹੱਦ ਨਹੀਂ ਸੀ। ਖਾਸ ਕਰਕੇ ਅਕਾਲੀ ਜੀ ਤੋਂ ਕਸ਼ਮੀਰ ਦੇ ਸਮਾਚਾਰ ਤੇ ਜੰਗ ਸੰਬੰਧੀ ਖਬਰਾਂ ਮੁੜ ਮੁੜ ਕੇ ਪੁਛਦੇ ਰਹੇ। ਇਸ ਸਮੇਂ ਮਹਾਰਾਜਾ ਸਾਹਿਬ ਅਕਾਲੀ ਫੂਲਾ ਸਿੰਘ ਦੀ ਬਹਾਦਰੀ ਤੇ ਅਦੁਤੀ ਕੌਮੀ ਜੋਸ਼ ਪਰ ਐਸੇ ਮੋਹਤ ਹੋਏ ਕਿ ਅਕਾਲੀਜੀ ਨੂੰ ਅੱਗੇ ਸਦਾ ਲਈ ਆਪਣੇ ਪਾਸ* ਲਹੌਰ ਵਿੱਚ ਰਹਿਣ ਲਈ ਬੜਾ ਜ਼ੋਰ ਲਾਇਆ, ਪਰ ਅਕਾਲੀਨੇ

---

*ਮੇਜਰ ਸਮਾਇਥ।

ਜੋ ਸਦਾ ਸੁਤੰਤ੍ਰ ਤੇ ਗੁਰੂ ਦੀ ਨਗਰੀ ਵਿਖੇ ਰਹਿਣਾ ਹੀ ਪਸੰਦ ਕਰਦਾ ਸੀ, ਬੜੇ ਪਿਆਰ ਨਾਲ ਮਹਾ-ਰਾਜਾ ਸਾਹਿਬ ਨੂੰ ਆਖਿਆ ਕਿ ਅਸੀ ਹਰ ਵਕਤ ਆਪ ਦੇ ਪਾਸ ਹੀ ਹਾਂ, ਜਦ ਹੁਕਮ ਕਰੋਗੇ ਹਾਜ਼ਰ ਹੋ ਜਾਇਆ ਕਰਾਂਗੇ, ਪਰ ਸ੍ਰੀ ਅੰਮ੍ਰਿਤਸਰ ਜੀ ਤੋਂ ਬਾਹਰ ਰਹਿਣ ਨੂੰ ਜੀ ਨਹੀਂ ਮੰਨਦਾ। ਮਹਾਰਾਜਾ ਸਾਹਿਬ ਨੇ ਫੇਰ ਫੇਰ ਕਿਹਾ, ਪਰ ਅਕਾਲੀ ਜੀ ਨੇ ਅੰਮ੍ਰਿਤਸਰ ਲਈ ਜ਼ੋਰ ਦਿਤਾ, ਜੋ ਮਹਾਰਾਜਾ ਸਾਹਿਬ ਨੂੰ ਮੰਨਣਾ ਹੀ ਪਿਆ। ਛੇਕੜ ਬੜੀ ਧੂਮ ਧਾਮ ਨਾਲ ਲਹੌਰ ਤੋਂ ਵਿਦਿਆ ਹੋ ਕੇ ਸ੍ਰੀ ਅੰਮ੍ਰਿਤਸਰ ਆ ਗਏ।



ਚਿਤ੍ਰ ਨੰ: ੨
ਪੈਮਾਨਾ ੧ ਇੰਚ ਵਿਚ ੧੬ ਮੀਲ
ਦਰਿਆ ਜੇਹਲਮ
ਮੀਰਪੁਰ
ਜੇਹਲਮ
ਰੇਲ ਦੀ ਸੜਕ
ਦਰਿਆ
ਜੰਗ ਅਸਥਾਨ

# ਮੋਰ ਕਰਾਫਟ ਦੇ ਸਫਰ ਨਾਮੇਂ ਪਰ ਵਿਚਾਰ

ਮੋਰ ਕਰਾਫਟ ਨੇ ਆਪਣੇ ਸਫਰਨਾਮੇਂ ਵਿਚ ਇਕ ਥਾਂ ਤੇ ਲਿਖਿਆ ਹੈ ਕਿ "ਅਕਾਲੀ ਫੂਲਾ ਸਿੰਘ ਮੈਨੂੰ ਅੰਮ੍ਰਿਤਸਰ ਮਿਲਿਆ ਤੇ ਕੈਹਣ ਲੱਗਾ ਕਿ ਓਹ ਮਹਾਰਾਜਾ ਰਣਜੀਤ ਸਿੰਘ ਤੋਂ ਨਰਾਜ਼ ਹੈ ਤੇ ਮੇਰੇ ਨਾਲ ਮਿਲ ਕੇ ਜਿੱਥੇ ਉਸ ਨੂੰ ਕਿਹਾ ਜਾਏ ਓਹ ਅੱਗ ਤੇ ਤਲਵਾਰ ਤੋਂ ਕੰਮ ਲੈਣ ਨੂੰ ਤਿਆਰ ਹੈ।"

ਇਸ ਪਰ ਵਿਚਾਰ :-

(੧) ਮਿਸਟਰ ਮੋਰ ਕਰਾਫਟ ਸੰਮਤ ੧੮੭੭ ਮੁਤਾਬਕ ਸੰਨ ੧੮੨੦ ਵਿਖੇ ਲਦਾਖ ਅਤੇ ਯਾਰਕੰਦ ਜਾਂਦਾ ਹੋਇਆ ਰਸਤੇ ਵਿਚ ਕੁਝ ਦਿਨਾਂ ਲਈ ਲਹੌਰ ਠੈਹਰਿਆ, ਇਸ ਸਮੇਂ ਅਕਾਲੀ ਫੂਲਾ ਸਿੰਘ ਤੇ ਮਹਾਰਾਜਾ ਸਾਹਿਬ ਵਿਚ ਐਨਾਂ ਪਿਆਰ ਵਧਿਆ ਹੋਇਆ ਸੀ ਕਿ ਜਿਸਦੀ ਕੋਈ ਹੱਦ ਹੀ ਨਹੀਂ, ਮੇਜਰ ਸਮਾਇਥ ਇਸੇ ਸਾਲ ਸੰਨ ੧੮੧੯-੨੦ ਬਾਬਤ ਲਿਖਦਾ ਹੈ ਕਿ ਕਸ਼ਮੀਰ ਨੂੰ ਫਤੇ

ਕਰਨ ਵਿਚ ਅਕਾਲੀ ਫੂਲਾ ਸਿੰਘ ਦੀ ਅਦੁਤੀ ਬਹਾਦਰੀ ਦੇ ਕਾਰਨ ਮਹਾਰਾਜਾ ਅਕਾਲੀ ਜੀ ਨਾਲ ਐਡਾ ਪਿਆਰ ਤੇ ਉਸਦੀ ਏੱਨੀ ਇਜ਼ਤ ਕਰਦਾ ਸੀ ਕਿ ਹਰ ਵਕਤ ਹੀ ਉਸਨੂੰ ਆਪਣੇ ਨਾਲ ਰਖਦਾ, ਆਦਿ। ਭਲਾ ਅਕਾਲੀ ਫੂਲਾ ਸਿੰਘ ਤੇ ਮਹਾਰਾਜਾ ਸਾਹਿਬ ਵਿੱਚ ਨਰਾਜ਼ਗੀ ਕਿਸ ਤਰਾਂ ਹੋਈ ਤੇ ਕਦ ਹੋਈ ?

(੨) ਉਸ ਸਮੇਂ ਮਹਾਰਾਜਾ ਰਣਜੀਤ ਸਿੰਘ ਤੇ ਸਰਕਾਰ ਅੰਗ੍ਰੇਜ਼ੀ ਦੇ ਦਰਮਿਆਨ ਕੋਈ ਲੜਾਈ ਬੀ ਨਹੀਂ ਸੀ ਛਿੜੀ ਹੋਈ ਕਿ ਅਕਾਲੀ ਮਹਾਰਾਜੇ ਨੂੰ ਛੱਡ ਕੇ ਸਰਕਾਰ ਅੰਗ੍ਰੇਜ਼ੀ ਨਾਲ ਜਾ ਮਿਲਦਾ ਤੇ ਆਪਣੀ ਨਰਾਜ਼ਗੀ ਦਾ ਪ੍ਰਕਾਸ਼ ਕਰਦਾ, ਬਲਕਿ ਉਸ ਸਮੇਂ ਤਾਂ ਦੋਹਾਂ ਤਾਕਤਾਂ ਦਾ ਆਪਸ ਵਿਚ ਗੂੜ੍ਹਾ ਪਿਆਰ ਸੀ ਤੇ ਪੂਰੀ ਪੂਰੀ ਤਰਾਂ ਇਕ ਦੂਜੇ ਤੇ ਭਰੋਸਾ ਰਖਦੇ ਸਨ।

(੩) ਸਰ ਲੈਪਲ ਗ੍ਰਿਫਨ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਬ੍ਰਿਤਾਂਤ ਵਿਚ ਲਿਖਦਾ ਹੈ ਕਿ ਸ੍ਰੀ ਅੰਮ੍ਰਿਤਸਰ ਦੇ ਦਰਬਾਰ ਸਾਹਿਬ ਵਿਚ ਅਕਾਲੀ ਐਡੇ ਝਗੜਾਲੂ ਸਮਝੇ

ਜਾਂਦੇ ਸਨ ਕਿ ਕਿਸੇ (ਯੂਰਪੀਨ) ਦਾ ਉੱਥੇ ਅਕੱਲਾ ਜਾਣਾਂ ਖਤਰੇ ਤੋਂ ਖਾਲੀ ਨਹੀਂ ਸੀ ਹੁੰਦਾ। ਇਸ ਸੂਰਤ ਵਿਚ ਅਵੱਸ਼ ਮੰਨਣਾਂ ਪਵੇਗਾ ਕਿ ਜਦ ਮਿਸਟਰ ਮੋਰ ਕਰਾਫਟ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਨੂੰ ਗਿਆ ਹੋਣਾ ਹੈ ਤਾਂ ਨਿਰਸੰਦੇਹ ਓਹ ਮਹਾਰਾਜਾ ਸਾਹਿਬ ਵਲੋਂ ਕਿਸੇ ਵਡੇ ਸਰਦਾਰ ਦੀ ਸੌਂਪਣੀ ਵਿਚ ਫਿਰਦਾ ਹੋਣਾਂ ਹੈ, ਜੈਸਾ ਕਿ ਮਹਾਰਾਜਾ ਸਾਹਿਬ ਦੇ ਸਮੇਂ ਯੂਰਪੀਅਨ ਮੈਹਮਾਨਾਂ ਲਈ ਆਮ ਤ੍ਰੀਕਾ ਸੀ *, ਤਾਂ ਸੋਚੋ ਕਿ ਅਕਾਲੀ ਜੀ ਨੇ ਕਿਸ ਤਰਾਂ ਕਿਸੇ ਸਰਦਾਰ ਯਾ ਸਿੱਖ ਰਖਵਾਲਿਆਂ ਦੇ ਸਾਹਮਣੇ ਮਹਾਰਾਜੇ ਦੀ ਬੁਰਿਆਈ ਤੇ ਨਿੰਦਿਆ ਕੀਤੀ ਹੋਣੀ ਹੈ ?

---

* ਕਾਬਲ ਵਿਚ ਹੁਣ ਭੀ ਇਹੀ ਤ੍ਰੀਕਾ ਹੈ ਕਿ ਜਦ ਕੋਈ ਯੂਰਪੀਨ ਮੈਹਮਾਨ ਦੂਜੀਆਂ ਸਲਤਨਤਾਂ ਤੋਂ ਆਉਂਦਾ ਹੈ, ਤਾਂ ਉਹ ਔਹਦੇਦਾਰ ਦੀ ਸੌਂਪਣੀ ਵਿਚ ਫਿਰਦਾ ਹੈ ਤੇ ਬਿਨਾਂ ਉਸ ਔਹਦੇਦਾਰ ਦੇ ਓਹ ਬਾਹੁਣਾਂ ਕਿਸੇ ਨੂੰ ਵੱਖ ਨਹੀਂ ਮਿਲ ਸਕਦਾ।

(੪) ਮੇਰ ਕਰਾਫਟ ਪੰਜਾਬੀ ਬੋਲੀ ਤੋਂ ਅਜਾਣੂ ਸੀ, ਤੇ ਖਾਸ ਕਰਕੇ ਅਕਾਲੀਆਂ ਦੇ ਬੋਲਿਆਂ ਨੂੰ ਤਾਂ ਪੰਜਾਬ ਦੇ ਵਸਨੀਕ ਬੀ ਘਟ ਵਧ ਹੀ ਸਮਝ ਸਕਦੇ ਹਨ, ਜਿਹਾ ਕ ਕੁਝ ਦਿਨ ਹੋਏ ਲੇਖਕ ਨੂੰ ਤਰਨ ਤਾਰਨ ਦੇ ਗੁਰਦੁਵਾਰੇ ਇਕ ਅਕਾਲੀ ਸਿੰਘ ਮਿਲਿਆ ਤੇ ਕੈਹਣ ਲੱਗਾ ਕਿ "ਫੌਜਾਂ ਦੀ ਅਫਲਾਤੂਨੀ ਖੰਭ ਲਗਾ ਗਈ ਹੈ, ਦੂਜੀ ਲਈ ਖਜ਼ਾਨੇ ਵਿਚ ਸਵਾ ਲੱਖ ਛਿੱਲੜ ਮਾਮਲੇ ਦਾ ਤਾਰੋ।"

ਭਾਵੇਂ ਮੈਂ ਪੁਰਾਣੇ ਬੋਲਿਆਂ ਦਾ ਖੋਜੀ ਹਾਂ ਪਰ ਇਸ ਅਕਾਲੀ ਸਿੰਘ ਦੇ ਸਾਰੇ ਭਾਵ ਨੂੰ ਨਾਂ ਸਮਝ ਸਕਿਆ ਤੇ ਮੈਨੂੰ ਕੁਝ ਹੈਰਾਨ ਜਿਹਾ ਦੇਖ ਕੇ ਮੇਰੇ ਇੱਕ ਮਿਤ੍ਰ ਨੇ ਜੋ ਅਕਾਲੀਆਂ ਦੇ ਬੋਲਿਆਂ ਦਾ ਚੰਗਾ ਜਾਣੂ ਸੀ ਮੈਨੂੰ ਦੱਸਿਆ ਕਿ ਅਕਾਲੀ ਜੀ ਦੀ ਰਜਾਈ ਗੁੰਮ ਗਈ ਹੈ ਦੂਜੀ ਬਣਾਉਣ ਲਈ ਇਕ ਰੁਪਯੇ ਦੀ ਲੋੜ ਹੈ, ਤਦ ਜਾ ਕੇ ਕਿਤੇ ਸਮਝ ਆਈ। ਇਸੇ ਤਰਾਂ ਮਸਤਗੜ੍ਹ ਅਕਲ ਦਾਨ, ਸਫਾਜੰਗ, ਕੁਤਬ ਦੀਨ, ਸਿਰਖਿੰਡੀ, ਗਜਗਾਹ, ਘਾਲਾ ਮਾਲਾ

ਤਹਤੋੜ, ਛਤ੍ਰਧਾਰ, ਦੁਸਾਂਗਾ, ਫਿਰਨੀ ਦੀ ਸਵਾਰੀ, ਆਦਿ ਦੇ ਭਾਵ ਨੂੰ ਸ਼ਾਇਦ ਪੰਜਾਬੀ ਵੀ ਬਹੁਤ ਘਟ ਹੀ ਜਾਣਦੇ ਹਨ, ਤਦ ਏਹ ਗੱਲ ਡਾਢੀ ਹੀ ਅਸੰਭਵ ਜਾਪਦੀ ਹੈ ਕਿ ਕੋਈ ਵਿਦੇਸੀ ਮੁਸਾਫਰ ਕੇਵਲ ਪੰਜ ਸੱਤ ਦਿਨ ਪੰਜਾਬ ਵਿਚ ਰਹ ਕੇ ਯਾ ਕਿਤਾਬੀ ਪੰਜਾਬੀ ਪੜ੍ਹਕੇ (ਜਿਸਦਾ ਉਸ ਸਮੇਂ ਬਹੁਤ ਘੱਟ ਰਿਵਾਜ ਸੀ) ਅਕਾਲੀ ਫੂਲਾ ਸਿੰਘ ਦੇ ਅਸਲ ਭਾਵ ਨੂੰ ਪੂਰੀ ਪੂਰੀ ਤਰਾਂ ਸਮਝ ਸਕਿਆ ਹੋਵੇ ।

੫. ਇਸ ਗੱਲ ਬਾਬਤ ਸਰ ਲੇਪਲ ਗ੍ਰਿਫਨ ਬੀ ਪੰਜਾਬ ਰਾਜਾਜ਼ ਦੇ ਇਕ ਫੁੱਟ ਨੋਟ ਵਿੱਚ ਭਾਰੀ ਹੈਰਾਨਗੀ ਪ੍ਰਗਟ ਕਰਦਾ ਹੈ ਕਿ ਅਕਾਲੀ ਫੂਲਾਸਿੰਘ ਨੇ ਕਦੇ ਐਸਾ ਖਿਆਲ ਮੋਰ ਕਰਾਫਟ ਅੱਗੇ ਪ੍ਰਗਟ ਕੀਤਾ ਹੋਵੇ।

ਅਸਲ ਵਿਚ ਗੱਲ ਏਹ ਹੋਣੀ ਹੈ ਕਿ ਉਸ ਸਮੇਂ ਅਕਾਲੀ ਜੀ ਦੀ ਸਾਰੇ ਦੇਸ਼ ਵਿੱਚ ਐਨੀ ਧੁੰਮ ਮੱਚੀ ਹੋਈ ਸੀ ਕਿ ਕਿਸੇ ਸਿਆਹ ਦਾ ਸਫਰ ਨਾਮਾਂ ਜੋ ਪੰਜਾਬ ਨਾਲ ਸੰਬੰਧ ਰੱਖਦਾ ਹੋਵੇ, ਬਿਨਾਂ ਅਕਾਲੀ ਫੂਲਾ ਸਿੰਘ ਦੀ ਬਾਬਤ ਕੁਝ ਲਿਖੇ ਦੇ

ਕਦੇ ਮੁਕੰਮਲ ਨਹੀਂ ਸੀ ਸਮਝਿਆ ਜਾਂਦਾ, ਇਸ ਲਈ ਸੰਭਵ ਹੈ ਕਿ ਮੌਰ ਕਰਾਫਟ, ਅਕਾਲੀ ਨੂੰ, ਕਿਸੇ ਸਰਦਾਰ ਦੀ ਸੌਂਪਣੀ ਵਿਚ ਮਿਲਿਆ ਹੋਵੇ। ਪਰ ਉਸਦੀ ਗੱਲ ਬਾਤ ਦੇ ਭਾਵ ਨੂੰ ਓਹ ਉੱਕਾ ਨਹੀਂ ਸਮਝ ਸਕਿਆ।



# ਸਿਰਹੱਦੀ ਲੜਾਈਆਂ

ਪੋਹ ਸੰਮਤ ੧੮੭੯ ( ਸੰਨ ੧੮੨੩ ) ਵਿਚ ਮਹੰਮਦ ਅਜ਼ੀਮ ਖਾਨ ਬਾਰਕ ਜ਼ਈ, ਜੋ ਉਹਨੀਂ ਦਿਨੀਂ ਕਾਬਲ ਦਾ ਹਾਕਮ ਸੀ, ਬਹੁਤ ਬੜੀਆਂ ਤਿਆਰੀਆਂ ਕਰਕੇ ਪਿਸ਼ਾਵਰ ਤੇ ਮੁੜ ਕਬਜ਼ਾ ਜਮਾਣ ਲਈ ਜਲਾਲ ਆਬਾਦ ਵੱਲ ਵਧਿਆ।

ਯਾਰ ਮਹੰਮਦ ਖਾਨ ਜੋ ਮਹੰਮਦ ਅਜ਼ੀਮ ਖਾਨ ਦਾ ਭਾਈ ਸੀ ਤੇ ਮਹਾਰਾਜਾ ਸਾਹਿਬ ਵੱਲੋਂ ਪਿਸ਼ਾਵਰ ਦਾ ਗਵਰਨਰ ਸੀ, ਅੰਦਰੋਂ ਆਪਣੇ ਭਾਈਦੀ ਮਰਜ਼ੀਅਨੁਸਾਰ ਪਰ ਬਾਹਰੋਂ ਇਹ ਦੱਸਕੇ ਕਿ ਉਹ ਮਹੰਮਦ ਅਜ਼ੀਮ ਖਾਨ ਦੇ ਟਾਕਰੇ ਦਾ ਜ਼ੋਰ ਨਹੀਂ ਰੱਖਦਾ ਪਿਸ਼ਾਵਰ ਖਾਲੀ ਕਰਕੇ ਅਲਾਕਾ ਯੂਸਫ ਜ਼ਈ ਦੇ ਪਹਾੜਾਂ ਵਿਚ ਜਾ ਛਿਪਿਆ।

ਮਹੰਮਦ ਅਜ਼ੀਮ ਖਾਨ ਪਿਸ਼ਾਵਰ ਨੂੰ ਖਾਲੀ ਵੇਖ ਕੇ ੧੫ ਮਾਘ ੧੮੭੯ ਨੂੰ ਬਿਨਾਂ ਕਿਸੇ ਰੋਕ ਟੋਕ ਦੇ ਸ਼ੈਹਰ ਤੇ ਕਬਜ਼ਾ ਕਰ ਬੈਠਾ, ਇਥੇ ਪਹੁੰਚਦਿਆਂ ਹੀ ਜਹਾਦ ਦਾ ਝੰਡਾ ਖੜਾ ਕਰ ਦਿੱਤਾ ਤੇ ਕਈ ਸੌ ਜੋਸ਼ੀਲੇ ਮੌਲਵੀ, ਸੱਯਦ ਤੇ ਪੀਰ ਜ਼ਾਦਿਆਂ ਨੂੰ ਦੂਰ ਦੂਰ ਤੱਕ ਸਾਰੇ ਸਰਹੱਦੀ ਇਲਾਕੇ

ਵਿੱਚ ਭੇਜਕੇ ਖਾਲਸੇ ਦੇ ਵਿਰੁਧ ਮਜ਼ਬੀ ਜੰਗ ਕਰਨ ਲਈ ਜੋਸ਼ ਭਰੇ ਵਾਅਜ਼ ਕਰਵਾਏ। ਇਲਾਕੇ ਦੇ ਸਾਰੇ ਰਈਸਾਂ ਤੇ ਮਲਕਾਂ ਨੂੰ ਆਪਣੇ ਨਾਲ ਇਸ ਲੜਾਈ ਵਿੱਚ ਮਿਲਾਨ ਲਈ ਆਪਣੇ ਦਸਤਖਤੀ ਪਰਵਾਨੇ ਘਲੇ* ਜਿਨ੍ਹਾਂ ਵਿੱਚ ਇਸ ਲੜਾਈ ਨੂੰ ਕੁਫਰ ਤੇ ਇਸਲਾਮ ਦੀ ਲੜਾਈ ਕੈਹਕੇ ਲਿਖਿਆ ਤੇ ਜਹਾਦੀ ਜੰਗ ਲਈ ਸਖਤ ਪ੍ਰੇਰਨਾਂ ਕੀਤੀ ਸਿਰਹੱਦ ਦੇ ਅਨਪੜ੍ਹ ਪਠਾਣ ਕੁਝ ਏਵੇਂ ਬੀ ਜੰਗ ਜੋ ਹੁੰਦੇ ਹਨ, ਉਤੋਂ ਇਨ੍ਹਾਂ ਮਲਵਾਨਿਆਂ ਦੇ ਵਾਅਜ਼ ਤੇ ਸ਼ਾਹੀ ਪਰਵਾਨਿਆਂ ਨੇ ਤਾਂ ਬਲਦੀ ਤੇ ਤੇਲ ਵਰਗਾ ਅਸਰ ਕੀਤਾ, ਨਾਲ ਹੀ ਪੀਰਜ਼ਾਦਾ ਮੁਹੰਮਦ ਅਕਬਰ ਤੇ ਚਮਕਨੀਆਂ ਦੇ ਅਖੂਨ ਜ਼ਾਦਿਆਂ ਦੇ ਦੌਰਿਆਂ ਨੇ ਜਿਨ੍ਹਾਂ ਦੀ ਸਾਰੇ ਸਰਹੱਦ ਵਿਚ ਵੱਡੀ ਮਾਨਤਾ ਹੈ, ਰਹਿੰਦੀ ਖੈਂਹਦੀ ਕਸਰ ਬੀ ਪੂਰੀ ਕਰ ਦਿੱਤੀ। ਇਸ ਸਮੇਂ ਕੁਲ ਦਾ ਕੁਲ ਸਰਹੱਦੀ ਇਲਾਕਾ ਕਾਬਲ ਤੋਂ ਲੈਕੇ ਦੀਰ, ਬਿਜੌੜ, ਸੁਵਾਤ, ਬੁਨੇਰ, ਬੈਜ਼ਈ, ਯੂਸਫ ਜ਼ਈ, ਕਮਾਲ ਜ਼ਈ, ਮੁਹਮੰਦ, ਅਫਰੀਦੀ ਤੇ ਖਟਕਿਆਂ ਤੀਕ ਇਕ ਲਖਤ ਮਜ਼੍ਹਬੀ ਜਹਾਦ ਦੇ ਜੋਸ਼ ਵਿਚ ਮਸ-

*ਸਯਦ ਮੁਹੰਮਦ ਲਤੀਫ।

ਤਾਨੇ ਕੀਤੇ ਹੋਏ ਸਿਖ ਰਾਜਾ ਦੇ ਵਿਰੁਧ ਲੜਨ ਲਈ ਤਿਆਰ ਹੋ ਖਲੋਤੇ। ਮਹੰਮਦ ਅਜ਼ੀਮ ਖਾਨ ਨੂੰ ਅਜੇ ਇਸ ਰੌਲੇ ਦੇ ਖੜੇ ਕੀਤਿਆਂ ਬਹੁਤ ਦਿਨ ਨਹੀਂ ਸਨ ਗੁਜ਼ਰੇ ਕਿ ਹਜ਼ਾਰਾਂ ਦੀ ਗਿਣਤੀ ਵਿਚ ਬਦਮਸਤ ਕੀਤੇ ਹੋਏ ਗ਼ਾਜ਼ੀਆਂ ਦਾ ਆਉਣਾ ਅਰੰਭ ਹੋ ਪਿਆ ਤੇ ਇਥੋਂ ਤੀਕ ਅਕੱਠ ਵਧਿਆ ਕਿ ਇਕ ਸਤਵਾਰੇ ਦੇ ਅੰਦਰ ਹੀ ਅੰਦਰ ਇਨ੍ਹਾਂ ਦੀ ਗਿਣਤੀ ਪੰਝੀ ਹਜ਼ਾਰ ਤੋਂ ਟਪ ਨਿਕਲੀ। ਅਸੀ ਉੱਤੇ ਦੱਸ ਆਏ ਹਾਂ ਕਿ ਏਹ ਅਕੱਠ ਕਿਸੇ ਇਕ ਤੱਪੇ ਵਲੋਂ ਨਹੀਂ ਸੀ ਬਲਕਿ ਕੁਲ ਸਰਹਦੀ ਕੌਮਾਂ ਦਾ ਸੀ*। ਇਨ੍ਹਾਂ ਗ਼ਾਜ਼ੀਆਂ ਦੇ ਅਕੱਠ ਲਈ ਇਲਾਕਾ ਨੁਸ਼ਿਹਰਾ ਤੇ ਇਸ਼ਤ ਨਗਰ ਦੇ ਖੁਲ੍ਹੇ ਮੈਦਾਨ ਚੁਣੇ ਗਏ, ਜਿੱਥੇ ਇਸ ਤੋਂ ਕਈ ਗੁਣਾਂ ਵੱਧ ਲਸ਼ਕਰਦੀ ਸਮਾਈ ਸੌਖੀ ਤਰਾਂ ਹੋ ਸਕਦੀਸੀ।

ਦੂਜੇ ਬੰਨੇ ਮਹੰਮਦ ਅਜ਼ੀਮ ਖਾਨ ਨੇ ਆਪਣੇ ਭਤੀਜੇ ਮਹੰਮਦ ਜ਼ਮਾਨ ਖਾਨ ਨੂੰ ਤੇ ਫਿਰੋਜ਼ ਖਾਨ ਖਟਕ ਦੇ ਪੁਤ੍ਰ ਖਵਾਸ ਖ਼ਾਨ ਨਾਲ ਭਾਰੀ ਲਸ਼ਕਰ ਖਟਕਾਂ ਤੇ ਅਫਰੀਦੀਆਂ ਦਾ ਭਿਜਵਾਕੇ ਜਹਾਂਗੀਰਦੇ ਕਿਲੇ ਤੇ ਜਾ ਧਾਵਾ ਕਰਵਾਇਆ। ਇਸ ਲਸ਼ਕਰ

---

*ਸੱਯਦ ਮੁਹੰਮਦ ਲਤੀਫ਼।

ਦੇ ਜਹਾਂਗੀਰੇ ਪਹੁੰਚਦੇ ਹੀ ਇਕ ਹਿੱਸੇ ਨੇ ਤਾਂ ਕਿਲੇ ਦਾ ਘੇਰਾ ਘੱਤ ਲਿਆ ਤੇ ਬਾਕੀ ਦਿਆਂ ਨੇ ਨਾਲ ਦੀਆਂ ਪਹਾੜੀਆਂ ਤੇ ਪੱਕੇ ਮੋਰਚੇ ਤੇ ਬੜੇ ਬੜੇ ਸੰਘਰ ਬੰਨ੍ਹਕੇ ਅਟਕ ਤੋਂ ਇਸ ਪਾਰ ਆਉਣੇ ਵਾਲਿਆਂ ਦੇ ਸਾਰੇ ਰਸਤੇ ਬੰਦ ਕਰਕੇ ਆਪਣੇ ਕਬਜ਼ੇ ਵਿਚ ਕਰ ਲਏ। ਇਹ ਮੋਰਚੇ ਇਨ੍ਹਾਂ ਨੇ ਇਹ ਸੋਚਕੇ ਐਸੀਆਂ ਥਾਵਾਂ ਤੇ ਲਾਏ ਸਨ ਕਿ ਪਹਿਲੇ ਤਾਂ ਸਿੱਖਾਂ ਦੀ ਫੌਜ ਨੂੰ ਦਰਿਆ ਅਟਕ ਤੋਂ ਪਾਰ ਹੀ ਰੋਕਿਆ ਜਾਵੇ, ਪਰ ਜੇ ਕਦੀ ਪਾਰ ਪਹੁੰਚ ਬੀ ਜਾਏ ਤਾਂ ਉਨ੍ਹਾਂ ਤੇ ਬੇਖਬਰੀ ਵਿਚ ਐਸਾ ਹੱਲਾ ਕੀਤਾ ਜਾਏ ਕਿ ਇਕ ਸਿੱਖ ਬੀ ਜੀਉਂਦੇ ਜੀ ਨਾ ਬਚ ਸਕੇ।

ਉਧਰ ਮਹੰਮਦ ਅਜ਼ੀਮ ਖਾਨ ਨੇ ਨੁਸ਼ਹਿਰੇ ਤੇ ਇਸ਼ਤ ਨਗਰ ਦਿਆਂ ਗਾਜ਼ੀਆਂ ਵਿਚ ਗੋਲੀ, ਬਰੂਦ, ਹਥਿਆਰ ਤੇ ਹੋਰ ਜੰਗੀ ਸਾਮਾਨ ਖੁਲ੍ਹੇ ਦਿਲ ਨਾਲ ਵੰਡਵਾ ਦਿਤਾ।

ਇਧਰ ਮਹਾਰਾਜਾ ਰਣਜੀਤ ਸਿੰਘ ਨੂੰ ਜਦ ਇਸ ਸਾਰੀ ਹਲ ਜਲ ਦੀਆਂ ਖਬਰਾਂ ਲਾਹੌਰ ਪਹੁੰ-ਚੀਆਂ ਤਾਂ ਮਹਾਰਾਜਾ ਸਾਹਿਬ ਨੇ ਬਹੁਤ ਛੇਤੀ ਦੋ ਹਜ਼ਾਰ ਘੋੜ ਚੜ੍ਹੇ ਸ਼ਾਹਜ਼ਾਦਾ ਸ਼ੇਰ ਸਿੰਘ ਤੇ ਦੀਵਾਨ ਕ੍ਰਿਪਾ ਰਾਮ ਦੀ ਸਰਦਾਰੀ ਵਿਚ ਗਾਜ਼ੀਆਂ

ਦੀ ਰੋਕ ਥਾਮ ਲਈ ਤੋਰ ਦਿਤੇ। ਅਗਲੇ ਦਿਨ ੨੨ਫਗਣਨੂੰਆਪ ਖੁਦ ਸਣੇਅਕਾਲੀ ਫੂਲਾ ਸਿੰਘ, ਸਰਦਾਰ ਦੇਸਾ ਸਿੰਘ ਮਜੀਠੀਆ, ਸਰਦਾਰ ਫਤੇ ਸਿੰਘਐਲੋਵਾਲੀਆ,ਅਮੀਰਸਿੰਘ ਸੋਹੀਆਂਵਾਲਾ, ਰਤਨ ਸਿੰਘ ਘਰਜਾਖੀਆ ਆਦ ਚੋਣਵੇਂ ਸਰਦਾਰ ਤੇ ਇਕ ਭਾਰੀ ਤੇ ਬਲਵਾਨ ਦਲ ਨਾਲ ਲੈਕੇ ਪੌਣ ਦੇ ਵੇਗ ਦੀ ਤਰਾਂ ਇਕ ਮੰਜ਼ਲ ਦੀ ਥਾਂ ਦੋ ਤੇ ਦੋ ਦੀ ਥਾਂ ਚਾਰ ਤੈਹ ਕਰਦੇ ਹੋਏ ਪੰਜਵੇਂ ਦਿਨ ਅਟਕ ਪਹੁੰਚ ਗਏ। ਇਸੇ ਦਿਨ ਮਵੇਰ ਨੂੰ ਮਹਾ-ਰਾਜਾ ਸਾਹਿਬਦੇ ਪਹੁੰਚਣੇਤੋਂ ਪਹਿਲੇਹੀ ਸ਼ਾਹਜ਼ਾਦਾ ਸ਼ੇਰ ਸਿੰਘ ਤੇ ਸਰਦਾਰ ਹਰੀ ਸਿੰਘ ਨਲਵੇ ਨੇ ਦਰਿਆ ਅਟਕ ਦੇ ਬੇੜੀਆਂ ਦੇ ਪੁਲ ਤੋਂ ਪਾਰ ਹੋ ਕੇ ਆਪਣੇ ਦਸਤੇ ਨੂੰ ਦੋ ਹਿੱਸਿਆਂ ਵਿਚ ਵੰਡ ਦਿਤਾ,ਇਕ ਪਾਸੇ ਤੋਂ ਸਰਦਾਰ ਹਰੀ ਸਿੰਘ ਨੇ ਅੱਠ ਸੌ ਸਵਾਰਾਂ ਨਾਲ ਦੁਸ਼ਮਨ ਦੇ ਹੱਲੇ ਨੂੰ ਰੋਕਿਆ ਤੇ ਦੂਜੇ ਬੰਨਿਓਂ ਦੀਵਾਨ ਕ੍ਰਿਪਾ ਰਾਮ ਤੇ ਸ਼ਾਹਜ਼ਾਦਾ ਸ਼ੇਰ ਸਿੰਘ ਬਾਰਾਂ ਸੌ ਘੋੜ ਚੜ੍ਹੇ ਨਾਲ ਕਿਲਾ ਖੈਰਾ ਬਾਦ ਵਲ ਵਧੇ। ਸਾਹਮਣੇ ਦੇ ਮੋਰਚਿਆਂ ਤੋਂ ਖੂਬ ਗੋਲੀਆਂ ਵੱਸ ਰਹੀਆਂ ਸਨ, ਅਗੋਂ ਖਾਲਸੇ ਵਲੋਂ ਭੀ ਦੰਦ ਭੰਨਵਾਂ ਉੱਤਰ ਦਿਤਾ ਜਾ ਰਿਹਾ ਸੀ। ਠੀਕ ਇਸੇ ਸਮੇਂ ਮੁਹੰਮਦ ਜਮਾਨ ਖਾਨ ਨੇ

ਕੁਝ ਮਨਚਲੇ ਜੁਵਾਨ ਭੇਜਵਾ ਕੇ ਦਰਯਾ ਅਟਕ ਦੇ ਪੁਲ ਦੇ ਉਨ੍ਹਾਂ ਪਾਇਆਂ ਨੂੰ ਜਿਨ੍ਹਾਂ ਨਾਲ ਬੇੜੀਆਂ ਦੇ ਪੁਲ ਦੇ ਜ਼ੰਜੀਰ ਤੇ ਰੱਸੇ ਬੰਨ੍ਹੀ ਦੇ ਹਨ ਬਰੂਦ ਨਾਲ ਉਡਵਾ ਦਿੱਤਾ, ਤਾਂ ਕਿ ਪਾਰ ਦੀ ਫੌਜ ਇਨ੍ਹਾਂ ਦੀ ਮਦਦ ਲਈ ਨਾਂ ਪਹੁੰਚ ਸੱਕੇ ਤੇ ਨਾ ਹੀ ਏਹ ਪਿਛੇ ਨੱਸ ਸਕਣ। ਪਾਇਆਂ ਦੇ ਉਡਦਿਆਂ ਹੀ ਪੁਲ ਰੁੜ੍ਹ ਪਿਆ ਤੇ ਹੁਣ ਪਾਰ ਜਾਣਾ ਆਣਾ ਉੱਕਾ ਬੰਦ ਹੋ ਗਿਆ।

ਮਹਾਰਾਜਾ ਰਣਜੀਤ ਸਿੰਘ ਜਦ ਅਟਕ ਪਹੁੰਚੇ ਤਾਂ ਅਗੇ ਪੁਲ ਰੁੜ੍ਹ ਚੁਕਾ ਸੀ। ਆਪ ਨੇ ਉਸੀ ਵਕਤ ਬੇੜੀਆਂ ਜਮਾਂ ਕਰਵਾਕੇ ਮੁੜ ਪੁਲ ਬਨਾਣ ਦਾ ਹੁਕਮ ਦਿਤਾ। ਪਰ ਪੁਲ ਦਾ ਮੁੜ ਨਵੇਂ ਸਿਰੋਂ ਬਨਾਣਾਂ ਸ਼ਾਮ ਤੋਂ ਪਹਿਲਾਂ ਅਸੰਭਵ ਦਿਸਿਆ। ਐਧਰ ਦਰਿਆਓਂ ਪਾਰ ਸਾਹਮਣੇ ਪਾਸੇ ਸਖਤ ਸੰਗਰਾਮ ਮਚਿਆ ਪਿਆ ਸੀ ਤੇ ਗੋਲੀਆਂ ਦੀ ਤੜ ਤੜਾਟ ਦੀ ਅਵਾਜ਼ ਅਟਕ ਵਲ ਖਾਲਸੇ ਦੇ ਦਲ ਵਿਚ ਸੁਣੀਂ ਦੀ ਸੀ, ਜਿਸ ਨਾਲ ਜਾਨ ਬਾਜ਼ ਖਾਲਸੇ ਦੇ ਦਿਲ ਉਛਲ ਉਛਲ ਪੈਂਦੇ ਸਨ। ਇੰਨੇ ਨੂੰ ਮੈਦਾਨ ਜੰਗ ਵਿਚੋਂ ਇਕ ਸੂਹੀਆਂ ਸ਼ਨਾਈ ਤੇ ਤਰਕੇ ਖਬਰ ਲਿਆਇਆ ਕਿ ਖਾਲਸੇ ਦੇ ਦਸਤੇ ਨੂੰ ਦੁਸ਼ਮਨ ਨੇ ਬੁਰੀ ਤਰਾਂ ਘੇਰ ਲਿਆ

ਹੈ ਤੇ ਜੇ ਸਮੇਂ ਸਿਰ ਸਹਾਇਤਾ ਨਾਂ ਪਹੁੰਚੀ ਤਾਂ ਡਰ ਹੈ ਕਿ ਸਾਰਾ ਦਸਤਾ ਸਖ਼ਤ ਨੁਕਸਾਨ ਉਠਾਵੇ। ਖਾਲਸੇ ਲਈ ਏਹ ਖਬਰ ਸੀ ਯਾ ਬਿਜਲੀ ਦੀ ਸੱਟ, ਜਦ ਉਨ੍ਹਾਂ ਨੇ ਆਪਣੇ ਵੀਰਾਂ ਨੂੰ ਵੈਰੀ ਦੇ ਹੱਥ ਘਿਰਿਆ ਸੁਣਿਆਂ ਤਾਂ ਇਨ੍ਹਾਂ ਦੇ ਕੌਮੀ ਜੋਸ਼ ਨੇ ਓਹ ਹੁਲਾਰਾ ਮਾਰਿਆ ਕਿ ਕਿਸੇ ਤੋਂ ਝੱਲਿਆ ਨਾਂ ਗਿਆ, ਖਾਸ ਕਰਕੇ ਅਕਾਲੀ ਫੂਲਾ ਸਿੰਘ ਦੀਆਂ ਰਗਾਂ ਵਿਚ ਤਾਂ ਆਪਣੇ ਭਾਈਆਂ ਦੇ ਪਿਆਰ ਦੇ ਲਹੂ ਨੇ ਓਹ ਜ਼ੋਰਾ ਲਾਇਆ ਕਿ ਓਹ ਇਕ ਪਲ ਵੀ ਨਾਂ ਠੈਹਰ ਸਕਿਆ ਤੇ ਸਣੇ ਪੰਜ ਸੌ ਘੋੜ ਚੜ੍ਹੇ ਅਕਾਲੀਆਂ ਦੇ ਆਪਣੇ ਘੋੜੇ* ਠਾਠਾਂ ਮਾਰਦੇ ਦਰਿਆ ਵਿਚ ਸੁਟ ਦਿਤੇ। ਬੱਸ ਫੇਰ ਕੀ ਸੀ, ਨਾਲ ਹੀ ਮਹਾਰਾਜਾ ਸਾਹਿਬ ਸਣੇ ਸਾਰੇ ਸਰਦਾਰ ਤੇ ਬਹੁਤ ਸਾਰੇ ਸਵਾਰਾਂ ਦੇ ਅਕਾਲੀ ਸਿੰਘ ਦੇ ਪਿਛੇ ਪਿਛੇ ਦਰਿਆ ਅਟਕ ਵਿਚ ਠਿੱਲ ਪਏ। ਇਨ੍ਹਾਂ ਵਿਚੋਂ ਬਹੁਤ ਸਾਰੀਆਂ ਜਾਨਾਂ ਦਰਿਆ ਦੀ ਭੇਟ ਹੋਈਆਂ। ਰੁੜ੍ਹਨ ਵਾਲਿਆਂ ਵਿਚੋਂ ਮੌਲਵੀ

---

* ਬਾਜ਼ੇ ਕਹਿੰਦੇ ਹਨ ਕਿ ਅਕਾਲੀ ਜੀ ਇਸ ਸਮੇਂ ਹਾਥੀ ਪਰ ਦਰਿਆ ਤੋਂ ਪਾਰ ਹੋਏ, ਪਰ ਏਹ ਠੀਕ ਨਹੀਂ, ਅਸਲ ਵਿਚ ਆਪ ਘੋੜੇ ਪਰ ਸਨ।

ਮਿਰਜ਼ਾ ਹੁਸੈਨ ਹਿੰਦੁਸਤਾਨੀ ਬੀ ਸੀ ਜੋ ਇਲਾਕਾ ਕਿਲਾ ਨੂਰ ਦਾ ਹਿਜਾਰੇਦਾਰ ਸੀ।

ਮਹਾਰਾਜਾ ਰਣਜੀਤ ਸਿੰਘ ਤੇ ਅਕਾਲੀ ਦਲ ਦੇ ਦਰਿਆ ਲੰਘ ਆਉਣ ਦੀ ਖਬਰ ਸੁਣਦੇ ਸਾਰ ਹੀ ਖਟਕਾਂ ਦੇ ਪੈਰ ਉਖੜ ਗਏ ਤੇ ਅਕਾਲੀ ਨਕਾਰੇ ਦੀ ਚੋਟ ਨੇ ਤਾਂ ਰਹਿੰਦੀ ਖੋਂਹਦੀ ਹਿੰਮਤ ਦਾ ਬੀ ਲੱਕ ਤੋੜ ਦਿਤਾ ਤੇ ਹੁਣ ਗ਼ਾਜ਼ੀਆਂ ਵਿਚ ਸਖਤ ਭਾਜੜ ਪੈ ਗਈ, ਇਨੇ ਨੂੰ ਸਰਦਾਰ ਹਰੀ ਸਿੰਘ ਨੇ ਕਿਲੇ ਤੇ ਜਾ ਕਬਜ਼ਾ ਕੀਤਾ। ਇਸ ਲੜਾਈ ਵਿੱਚ ਦੋਹਾਂ ਪਾਇਆਂ ਦਾ ਨੁਕਸਾਨ ਇੱਕੋ ਜਿਹਾ ਸੀ। ਇਥੋਂ ਭਾਂਜ ਖਾਕੇ ਏਹ ਗਾਜ਼ੀ ਨੁਸ਼ਹਿਰੇ ਦੇ ਲਸ਼ਕਰ ਵਿਚ ਜਾ ਮਿਲੇ ਤੇ ਹੁਣ ਲਗੀਆਂ ਉਥੇ ਜੰਗ ਦੀਆਂ ਤਿ-ਆਰੀਆਂ ਹੋਣ। ਮਹਾਰਾਜਾ ਰਣਜੀਤ ਸਿੰਘ ਨੇ ਖ਼ੈਰਾਬਾਦ ਤੇ ਜਹਾਂਗੀਰੇ ਦੇ ਕਿਲਿਆਂ ਨੂੰ ਪੱਕਿਆਂ ਕਰਕੇ ਅਕੋੜੇ ਦੇ ਮੈਦਾਨ ਵਿਚ ਜਾ ਡੇਰੇ ਲਾਏ ਤੇ ਇੱਥੇ ਸਾਰੀ ਫੌਜ ਨੂੰ ਇਕੱਤ੍ਰ ਕਰਕੇ ਰਸਦ ਪੱਠੇ ਦਾ ਪਕਾ ਪ੍ਰਬੰਧ ਹੋਣ ਲੱਗਾ। ਇਥੋਂ ਕਈ ਸੂੰਹੇਂ ਗ਼ਾਜ਼ੀਆਂ ਦੇ ਸਮਾਚਾਰ ਲਿਆਣ ਲਈ ਨੁਸ਼ਹਿਰੇ ਵਲ ਤੋਰੇ ਗਏ।

{ਜੈ ਸਿੰਘ ਅਟਾਰੀ ਵਾਲੇ ਨੂੰ ਬਖਸ਼ਣਾ}

ਅਕਾਲੀ ਫੂਲਾ ਸਿੰਘ ਅਜੇ ਰਹਿਰਾਸ ਦੇ ਦੀਵਾਨ ਵਿਚੋਂ ਉੱਠ ਕੇ ਆਪਣੇ ਤੰਬੂ ਵਿਚ ਪਹੁੰਚਿਆ ਹੀ ਸੀ ਕਿ ਸਰਦਾਰ ਜੈ ਸਿੰਘ ਅਟਾਰੀ ਵਾਲਾ ਅਕਾਲੀ ਜੀ ਦੇ ਡੇਰੇ ਆ ਵੜਿਆ ਤੇ ਆਪਣੀ ਕੀਤੀ ਤੇ ਪਛਤਾਉਂਦਾ ਹੋਇਆ ਬਹੁਤ ਮਿਨਤਵਾਰ ਹੋਇਆ ਕਿ ਜਿਸ ਤਰਾਂ ਹੋ ਸਕੇ ਮਹਾਰਾਜਾ ਸਾਹਿਬ ਤੋਂ ਮੇਰੀ ਜਾਨ ਬਖਸ਼ੀ ਕਰਵਾ ਦਿਓ*।

---

* ਜੈ ਸਿੰਘ ਅਟਾਰੀ ਵਾਲਾ ਸੰਮਤ ੧੮੭੧ ਬਿਕ੍ਰਮੀ (ਸੰ: ੧੮੨੧) ਵਿਖੇ ਇਕ ਸਾਜ਼ਸ਼ ਦੇ ਸ਼ੱਕ ਪਰ ਜੋ ਇਸੀ ਦੀ ਨਿਸਬਤ ਕੀਤਾ ਗਿਆ, ਮਹਾਰਾਜਾ ਰਣਜੀਤ ਸਿੰਘ ਤੋਂ ਆਕੀ ਹੋ ਗਿਆ ਤੇ ਪੰਜਾਬ ਛੱਡਕੇ ਸਣੇ ਆਪਣੇ ਚਾਰ ਸੌ ਸਵਾਰਾਂ ਦੇ ਦੋਸਤ ਮਹੰਮਦ ਖ਼ਾਨ ਬਾਰਕ ਜ਼ਈ ਪਾਸ ਕਾਬਲ ਜਾ ਰਿਹਾ ਸੀ, ਇੱਥੇ ਇਸ ਨੇ ਇਨ੍ਹਾਂ ਢਾਈਆਂ ਸਾਲਾਂ ਵਿਚ ਬਾਰਕ ਜ਼ਈਆਂ ਲਈ ਕਈ ਲੜਾਈਆਂ ਫਤੇ ਕੀਤੀਆਂ, ਜਿਸ ਕਰਕੇ ਇਸਦਾ ਨਾਮ ਸਾਰੇ ਅਫ਼ਗ਼ਾਨਿਸਤਾਨ ਵਿਚ ਬੜਾ ਮਸ਼ਹੂਰ ਹੋ ਗਿਆ।

[ਬਾਕੀ ਨੋਟ ਲਈ ਦੇਖੋ ਸਫ਼ਾ ੧੩੬]

ਅਕਾਲੀ ਜੀ ਉਸ ਨੂੰ ਹਥੋਂ ਫੜਕੇ ਉਸੇ ਵਕਤ ਮਹਾਰਾਜਾ ਸਾਹਿਬ ਦੇ ਡੇਰੇ ਲੈ ਗਿਆ ਤੇ ਜਾ ਕੇ ਆਖਿਆ ਕਿ ਮਹਾਰਾਜ ਜੀ! ਮੈਂ ਆਪ ਤੋਂ ਕੁਝ ਮੰਗਣ ਆਇਆ ਹਾਂ, ਤੇ ਓਹ ਮੰਗ ਏਹ ਹੈ ਕਿ ਸਰਦਾਰ ਜੈ ਸਿੰਘ ਅਟਾਰੀ ਵਾਲਾ ਆਪ ਦੀ ਸੇਵਾ ਵਿਖੇ ਹਾਜ਼ਰ ਹੋਇਆ ਹੈ, ਆਪ ਉਸ ਦੀ ਭੁਲ ਨੂੰ ਭੁਲਾ ਕੇ ਇਸਦੀ ਜਾਨ ਬਖਸ਼ੀ ਕਰ ਦੇਵੋ, ਏਹ ਖਾਲਸੇ ਲਈ ਨਹੀਂ ਸੋਭਦਾ ਕਿ ਪੰਜਾਬ ਪਰ ਖਾਲਸੇ ਦਾ ਰਾਜ ਹੋਵੇ ਤੇ ਆਪਣੇ ਭਾਈ ਪਏ

---

[ਸਫ਼ਾ ੧੩੫ ਦਾ ਬਾਕੀ ਨੋਟ]

ਹੁਣ ਮਹੰਮਦ ਅਜ਼ੀਮ ਖਾਨ ਤੇ ਦੋਸਤ ਮਹੰਮਦਖਾਨ ਨੇ ਜਦ ਪਿਸ਼ਾਵਰ ਤੇ ਚੜ੍ਹਾਈ ਕੀਤੀ ਤਾਂ ਜੈ ਸਿੰਘ ਨੂੰ ਬੀ ਸਣੇ ਉਸ ਦੇ ਸਵਾਰਾਂ ਦੇ ਆਪਣੀ ਮਦਦ ਪਰ ਤੇ ਮਹਾਰਾਜਾ ਸਾਹਿਬ ਨਾਲ ਲੜਾਣ ਲਈ ਆਪਣੇ ਨਾਲ ਲੈ ਆਏ। ਜਦ ਏਹ ਮਹੰਮਦ ਅਜ਼ੀਮ ਖ਼ਾਨ ਨਾਲ ਪਿਸ਼ਾਵਰ ਵਿਚ ਠਹਿਰਿਆ ਹੋਇਆ ਸੀ ਤਾਂ ਇਕ ਦਿਨ ਮਹੰਮਦ ਜ਼ਮਾਨ ਖਾਨ ਨੇ ਖੈਰਾਬਾਦ ਦੀ ਲੜਾਈ ਵਿਚੋਂ ਕੁਝ ਸਿੰਘਾਂ ਦੀਆਂ ਲੋਥਾਂ ਨਾਲੋਂ ਉਨ੍ਹਾਂ ਦੇ ਸਿਰ ਵੱਢਕੇ ਆਪਣੇ ਚਾਚੇ

[ਬਾਕੀ ਨੋਟ ਲਈ ਦੇਖੋ ਸਫ਼ਾ ੧੩੭]

ਬਾਹਰ ਧਿੱਕੇ ਖਾਣ। ਮਹਾਰਾਜਾ ਸਾਹਿਬ ਨੇ ਅਗੋਂ ਕੀ ਕਹਿਣਾ ਸੀ, ਉਸੀ ਵਕਤ ਮਾਫੀ ਦੇ ਦਿੱਤੀ ਤੇ ਯੋਗ ਥਾਂ ਤੇ ਡੇਰਾ ਕਰਵਾਕੇ ਸਭ ਤਰਾਂ ਦਾ ਯੋਗ ਵਰਤਾਵਾ ਉਸ ਨਾਲ ਹੋਣ ਲੱਗਾ।

ਦੋਪਹਿਰ ਰਾਤ ਗਈ ਵੈਰੀ ਦੇ ਲਸ਼ਕਰ ਤੋਂ ਖਬਰ ਪਹੁੰਚੀ ਕਿ ਗ਼ਾਜ਼ੀਆਂ ਦੀ ਗਿਣਤੀ ਬੇਸ਼ੁਮਾਰ

---

[ ਸਫਾ ੧੩੬ ਦਾ ਬਾਕੀ ਨੋਟ ]

ਨੂੰ ਆਪਣੀ ਬੀਰਤਾ ਦੱਸਣ ਲਈ ਪਿਸ਼ਾਵਰ ਭੇਜੇ। ਜਿਸ ਸਮੇਂ ਏਹ ਸਿਰ ਮਹੰਮਦ ਅਜ਼ੀਮ ਖਾਨ ਦੇ ਸਾਹਮਣੇ ਕੀਤੇਗਏ, ਉਸ ਵਕਤ ਜੈ ਸਿੰਘ ਭੀ ਦਰਬਾਰ ਵਿਚ ਬੈਠਾ ਸੀ। ਜਦ ਇਸ ਨੇ ਆਪਣੇ ਸਿੱਖ ਭਿਰਾਵਾਂ ਦੇ ਸਿਰ ਇਸਤਰਾਂ ਪਠਾਣਾਂ ਦੇ ਹੱਥਾਂ ਵਿਚ ਰੁਲਦੇ ਦੇਖੇ ਤਾਂ ਉਸਦੇ ਦਿਲ ਨੂੰ ਡਾਢੀ ਸੱਟ ਵੱਜੀ ਤੇ ਆਪਣੇ ਆਪ ਪਰ ਧ੍ਰਿਕਾਰ ਕੀਤਾ ਅਤੇ ਦਿਲ ਨਾਲ ਏਹ ਜੁਕਦਾ ਫੈਸਲਾ ਕਰ ਲਿਆ ਕਿ ਜਿਸ ਤਰਾਂ ਹੋ ਸਕੇ ਜ਼ਿੰਦਗੀ ਦੇ ਬਾਕੀ ਦਿਨ ਆਪਣੇ ਭਰਾਵਾਂ ਵਿਚ ਮਿਲ ਕੇ ਕੱਟਾਂਗੇ। ਸੋ ਇਸਤਰਾਂ ਏਹ ਅੱਜ ਅਕੋੜੇ ਦੇ ਮੈਦਾਨ ਵਿਚ ਅਕਾਲੀ ਜੀ ਨੂੰ ਆ ਮਿਲਿਆ ਤੇ ਜਾਨ ਬਖਸ਼ੀ ਕਰਵਾਈ।

ਵਧ ਗਈ ਹੈ ਤੇ ਉਹ ਨੁਸ਼ਹਿਰੇ ਦੇ ਪਾਰ ਤਰਕੀ* ਪਹਾੜੀ ਦੇ ਉੱਪਰ ਆਪਣੇ ਮੋਰਚੇ ਜਮਾ ਰਹੇ ਹਨ। ਮਹਾਰਾਜਾ ਸਾਹਿਬ ਨੇ ਵੀ ਉਸੀ ਵਕਤ ਸਾਰੇ ਸ੍ਰਦਾਰਾਂ ਨੂੰ ਅਕੱਠਾ ਕੀਤਾ ਤੇ ਬਾਕੀ ਦੀ ਰਾਤ ਜੰਗ ਦੀਆਂ ਤਿਆਰੀਆਂ ਤੇ ਸੋਚਾਂ ਵਿੱਚ ਗੁਜ਼ਾਰੀ।



---

*ਅਕਸਰ ਇਤਿਹਾਸਕਾਰਾਂ ਨੇ ਇਸ ਪਹਾੜੀ ਦਾ ਨਾਮ 'ਟੇਰੀ' ਕਰਕੇ ਲਿਖਿਆ ਹੈ। ਅਸਲ ਵਿਚ ਇਸ ਦਾ ਪ੍ਰਸਿੱਧ ਨਾਮ 'ਤਰਕੀ' ਹੈ।

# ਖਾਲਸੇ ਦਾ ਛੇਕੜਲਾ ਗੁਰਮਤਾ

੧ ਚੇਤਰ ਸੰਮਤ ੧੯੭੯ ਮੁਤਾਬਕ ੧੪ ਮਾਰਚ ਸੰਨ ੧੮੨੩*ਨੂੰ ਅੰਮ੍ਰਿਤ ਵੇਲੇ, ਪੁਰਾਤਨ ਮਰਯਾਦਾ ਅਨੁਸਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਇਆ ਤੇ ਸਾਰੇ ਜੱਥਿਆਂ ਦੇ ਜੱਥੇਦਾਰ ਦੀਵਾਨ ਵਿਖੇ ਹਾਜ਼ਰ ਹੋਏ। ਆਸਾ ਦੀ ਵਾਰ ਦੇ ਦੀਵਾਨ ਦੀ ਸਮਾਪਤੀ ਦੇ ਬਾਦ ਸਾਹਮਣੇ ਆਉਣੇ ਵਾਲੀ ਲੜਾਈ ਸੰਬੰਧੀ ਬਹੁਤ ਕੁਝ ਸੋਚ ਵਿਚਾਰ ਹੋਂਦੀ ਰਹੀ, ਛੇਕੜ ਸਰਬ ਸੰਮਤੀ ਨਾਲ ਏਹ "ਗੁਰਮਤਾ" ਸੋਧਿਆ ਗਿਆ ਕਿ ਜੰਗ ਵਿਚ ਦੇਰੀ ਕਰਨ ਨਾਲ ਵੈਰੀਆਂ ਦਾ ਹੌਸਲਾ ਵਧ ਜਾਏਗਾ। ਦੂਜੇ ਜੇ ਕਦੀ ਮੁਹੰਮਦ ਅਜ਼ੀਮ ਖਾਨ, ਜੋ ਅੱਜ ਕੱਲ ਨੁਸ਼ੈਹਰੇ ਪਹੁੰਚਣ ਵਾਲਾ ਹੈ, ਖਾਲਸੇ ਦੀ ਚੜ੍ਹਾਈ ਤੋਂ ਪੈਹਲੇ ਪੈਹਲ ਗ਼ਾਜ਼ੀਆਂ ਨੂੰ ਜਾ ਮਿਲਿਆ ਤੇ

---

*ਰਾਏ ਬਹਾਦਰ ਗੋਪਾਲ ਦਾਸ ਪਸ਼ਾਵਰ ਦੀ ਤਵਾਰੀਖ਼ ਵਿਚ ਇਸ ਲੜਾਈ ਦਾ ਸੰਨ ੧੮੨੧ ਲਿਖਦਾ ਹੈ, ਜੋ ਦਰੁਸਤ ਨਹੀਂ। ਅਸਲ ਵਿਚ ੧੮੨੩ ਠੀਕ ਹੈ। ਵੇਖੋ ਪ੍ਰਿੰਸਿਪ, ਮੈਕ੍ਰੇ ਗ੍ਰੀਗਰ ਤੇ ਸਰ ਲੈਪਲ ਗ੍ਰਿਫਨ।

ਪਹਾੜੀ ਉੱਤੇ ਮੋਰਚੇ ਮੱਲ ਕੇ ਤੋਪਾਂ ਬੀੜ ਦਿੱਤੀਆਂ ਤਾਂ ਖਾਲਸੇ ਦੇ ਨੁਕਸਾਨ ਦਾ ਜ਼ਿਆਦਾ ਡਰ ਹੈ, ਕਿਉਂਕਿ ਅਸਾਂ ਵਲ ਪੱਧਰਾ ਮੈਦਾਨ ਹੈ ਤੇ ਦੁਸ਼ਮਨ ਉੱਚੀ ਪਹਾੜੀ ਪਰ ਹੋ ਜਾਏਗਾ। ਇਸੇ ਗੁਰਮਤੇ ਅਨੁਸਾਰ ਅਰਦਾਸਾ ਸੋਧਕੇ ਸਿੱਖ ਦਲ ਨੂੰ ਤਿੰਨਾਂ ਹਿੱਸਿਆਂ ਵਿਚ ਵੰਡਿਆ ਗਿਆ। ਪੈਹਲਾ ਜੱਥਾ ਜਿਸ ਵਿਚ ਅਠ ਸੌ ਘੋੜਚੜ੍ਹੇ ਤੇ ਸੱਤ ਸੌ ਪੈਦਲ ਅਕਾਲੀ ਸਿੰਘ ਸਨ ਅਕਾਲੀਫੂਲਾ ਸਿੰਘ ਨਾਲ ਚੜ੍ਹਦੇ ਵਲੋਂ ਵੈਰੀ ਤੇ ਹੱਲਾ ਕਰਨ ਲਈ ਨੀਯਤ ਹੋਇਆ। ਦੂਜਾ ਦਸਤਾ ਜਿਸ ਵਿਚ ਇਕ ਹਜ਼ਾਰ ਸਵਾਰ ਤੇ ਪੰਦਰਾਂ ਸੌ ਪੈਦਲ ਸਨ, ਸਰਦਾਰ ਦੇਸਾ ਸਿੰਘ ਮਜੀਠੀਆ ਤੇ ਸਰਦਾਰ ਫਤੇ ਸਿੰਘ ਆਹਲੂਵਾਲੀਏ ਦੀ ਸਰਦਾਰੀ ਹੇਠ ਲੈਂਹਦੇ ਪਾਸੇ ਤੋਂ ਧਾਵਾ ਕਰਨਲਈ ਤਿਆਰ ਕੀਤਾਗਿਆ। ਤੀਜੇ ਜੱਥੇ ਵਿਚ ਦੋ ਹਜ਼ਾਰ ਸਵਾਰ ਤੇ ਤਿੰਨ ਹਜ਼ਾਰ ਪੈਦਲ ਸਨ, ਜਿਸ ਵਿਚ ਛੇ ਸੌ ਗੋਰਖੇ ਭੀ ਸ਼ਾਮਲ ਸਨ,ਸਣੇ ਛੇ ਛੋਟੀਆਂ ਤੋਪਾਂ ਦੇ ਸ਼ਾਹਜ਼ਾਦਾ ਖੜਕ ਸਿੰਘ ਸਰਦਾਰ ਹਰੀ ਸਿੰਘ ਨਲਵਾ, ਜਨਰਲ ਇਲਾਰਡ; ਤੇ ਸਰਦਾਰ ਰਤਨ ਸਿੰਘ ਦੀ ਸੌਂਪਣੀ ਵਿਚ ਸਾਹਮਣੇ ਪਾਸੇ ਤੋਂ ਦੁਸ਼ਮਨ ਦਾ ਹੱਲਾ ਰੋਕਣ ਤੇ ਉਸ ਨੂੰ ਪਿੱਛੇ ਹਟਾਣ ਲਈ ਮੁਕੱਰਰ

ਹੋਇਆ। ਬਾਕੀ ਕੁਲ ਸਵਾਰ ਤੇ ਪੈਦਲ ਮਹਾਰਾਜਾ ਸਾਹਿਬ ਦੇ ਨਾਲ ਰਹੇ, ਤਾਂਕਿ ਜਿਧਰ ਮਦਦ ਦੀ ਲੋੜ ਪਵੇ ਓਧਰ ਹੀ ਸਮੇਂ ਸਿਰ ਛੇਤੀ ਸਹਾਇਤਾ ਪਹੁੰਚਾਈ ਜਾਏ। ਇੰਨੇ ਨੂੰ ਬਿਗਲਚੀਆਂ ਨੂੰ ਕੂਚ ਦਾ "ਹੁਕਮ" ਵਜਾਣ ਲਈ ਆਗਜ਼ਾ ਹੋਈ ਤੇ ਬਿਗਲ ਦੇ ਵਜਦੇ ਹੀ ਹਰਇਕ ਜੱਥਾ ਮਹਾਰਾਜਾ ਸਾਹਿਬ ਦੇ ਸਾਹਮਣੇ ਆਂਵਦਾ ਤੇ "ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ" ਦਾ ਜੈਕਾਰਾ ਗਜਾਂਦਾ ਹੋਇਆ ਅਗੋਂ ਦੀ ਲੰਘ ਜਾਂਦਾ। ਮਹਾਰਾਜਾ ਰਣਜੀਤ ਸਿੰਘ ਇਸ ਸਮੇਂ ਆਪਣੇ ਪ੍ਰਸਿੱਧ ਘੋੜੇ 'ਸੁਫੈਦ ਪਰੀ' ਪਰ ਸਵਾਰ ਇਕ ਉੱਚੀ ਥਾਂ ਤੇ ਖੜੇ ਸਨ, ਹੱਥ ਵਿਚ ਸੂਤੀ ਹੋਈ ਤਲਵਾਰ ਬਿਜਲੀ ਦੀਤਰਾਂ ਡਲ੍ਹਕ ਰਹੀ ਸੀ, ਜਦ ਜੱਥਾ ਆਪ ਦੇ ਸਾਹਮਣੇ ਫਤੇ ਗਜਾਂਦਾ ਹੋਇਆ ਆਉਂਦਾ ਤਾਂ ਆਪ ਅਗੋਂ ਗੱਜਕੇ 'ਜੈਕਾਰਾ ਬੁਲਾਂਦੇ ਤੇ ਸ੍ਰੀ ਸਾਹਿਬ ਦੇ ਇਸ਼ਾਰੇ ਨਾਲ ਰਣ ਵਿੱਚ ਜਾਣ ਲਈ ਵਿਦੈਗੀ ਦੇਂਦੇ।

ਅਕਾਲੀਆਂ ਦਾ ਜੱਥਾ ਅਜੇ ਫਤੇ ਗਜਾ ਕੇ ਹਟਿਆ ਹੀ ਸੀ ਤੇ ਸਰਦਾਰ ਦੇਸਾ ਸਿੰਘ ਦਾ ਦਸਤਾ ਅਗੋਂ ਗੁਜ਼ਰਹੀ ਰਿਹਾ ਸੀ ਕਿਇੰਨੇਨੂੰ ਇਕ ਹੋਰ ਸੂੰਹੀਆਂ ਪਹੁੰਚਿਆ ਤੇ ਆਕੇ ਖਬਰ ਦਿੱਤੀ ਕਿ

ਮੁਹੰਮਦ ਅਜ਼ੀਮਖਾਨ ਦਸ ਹਜ਼ਾਰ ਅਫਗਾਨ ਤੇ ਚਾਲੀ ਵੱਡੀਆਂ ਤੋਪਾਂ ਨਾਲ ਲੈ ਕੇ ਖੇਸ਼ਗੀ ਦੇ ਲਾਗੇ ਨੁਸ਼ੈਹਰੇ ਤੋਂ ਚਾਰ ਕੋਹ ਲੈਂਹਦੇ ਵੱਲ ਪਹੁੰਚ ਗਿਆ ਹੈ ਤੇ ਬਹੁਤ ਸਾਰੀਆਂ ਬੇੜੀਆਂ ਚਾਰਸਦਾ ਆਦਿ ਸ਼ਹਰਾਂ ਤੋਂ ਜਮਾਂ ਕਰਕੇ ਗਾਜ਼ੀਆਂ ਨਾਲ ਤਰਕੀ ਪਹਾੜੀ ਤੇ ਮਿਲਣ ਲਈ ਦਰਯਾ ਲੰਡੇ ਤੋਂ ਫੌਜਾਂ ਪਾਰ ਚੜ੍ਹਾ ਰਿਹਾ ਹੈ। ਦੋਸਤ ਮੁਹੰਮਦ ਖਾਨ ਤੇ ਜਬਾਰ ਖਾਨ ਮਹੰਮਦ ਅਜ਼ੀਮ ਖਾਨ ਦੇ ਭਾਈ ਕੁਝ ਅਫ਼ਗਾਨੀ ਫੌਜ ਨਾਲ ਲੈ ਕੇ ਗਾਜ਼ੀਆਂ ਨੂੰ ਜਾ ਮਿਲੇ ਹਨ।

ਮਹਾਰਾਜਾ ਸਾਹਿਬ ਇਸ ਖਬਰ ਨੂੰ ਸੁਣਕੇ ਕੁਝ ਫੈਂਹਦੀਆਂ ਕਲਾਂ ਵਿਚ ਆ ਗਿਆ ਤੇ ਇਸ ਵਕਤ ਦੁਸ਼ਮਨ ਤੇ ਚੜ੍ਹਾਈ ਕਰਨ ਦੇ "ਗੁਰਮਤੇ" ਨੂੰ ਬਦਲਣਾਂ ਚਾਹਿਆ, ਏਹ ਵਿਚਾਰ ਕੇ ਕਿ ਅਜੇ ਤਕ ਅਸਾਡੀ ਜਿੱਤ ਹੈ ਤੇ ਵੈਰੀ ਦੀ ਫੌਜ ਬਹੁਤ ਵਧੀ ਹੋਈ ਹੈ। ਦੂਜਾ ਅਫ਼ਗਾਨੀ ਤੋਪ ਖਾਨੇ ਦੇ ਟਾਕਰੇ ਤੇ ਜਦ ਤੀਕ ਸਾਡਾ ਵੱਡਾ ਤੋਪਖਾਨਾ ਜੋ ਜਰਨੈਲ ਵੈਨਤੂਰਾ* ਨਾਲ ਆ ਰਿਹਾ ਹੈ ਨਾਂ ਪਹੁੰਚ

---

*ਜਰਨੈਲ ਵੈਨਤੂਰਾ ਤੇ ਇਲਾਰਡ ਮਹੀਨਾਂ

[ਬਾਕੀ ਨੋਟ ਲਈ ਵੇਖੋ ਸਫਾ ੧੪੩]

ਜਾਵੇ ਜੋ ਅਜ ਰਾਤ ਨੂੰ ਪਹੁੰਚਣ ਵਾਲਾ ਹੈ, ਤਦ ਤਕ ਅਸਾਡਾ ਹੱਲਾ ਕਰਨਾਂ ਠੀਕ ਨਹੀਂ, ਇਸ

---

[ਸਫਾ ੧੪੨ ਦਾ ਬਾਕੀ ਨੋਟ]

ਮਾਰਚ ਸੰ: ੧੮੨੨ ਵਿਚ ਲਹੌਰ ਪਹੁੰਚੇ, ਇਨ੍ਹਾਂ ਵਿੱਚੋਂ ਪਹਲਾ ਇਟਲੀ ਦਾ ਤੇ ਦੂਜਾ ਫਰਾਂਸ ਦਾ ਰੈਹਣੇ ਵਾਲਾ ਸੀ, ਏਹ ਦੋਵੇਂ ਨਿਪੋਲੀਅਨ ਬੋਨਾਂ ਪਾਰਟ ਪ੍ਰਸਿੱਧ ਬਿਜਈ ਦੀ ਫੌਜ ਵਿਚ ਕਰਨੈਲੀ ਦੇ ਔਹ-ਦਿਆਂ ਪਰ ਸਨ, ਵਾਟਰ ਲੋ ਦੀ ਭਾਰੀ ਲੜਾਈ ਵਿਚ ਨਿਪੋਲੀਅਨ ਦੇ ਯੁਰਪ ਦੀਆਂ ਸਮਿਲਤ ਤਾਕਤਾਂ ਤੋਂ ਹਾਰ ਖਾ ਕੇ ਕੈਦ ਵਿਚ ਪੈ ਜਾਣ ਕਰਕੇ ਫਰਾਂਸ ਦੇ ਸੈਂਕੜੇ ਨੌ ਜਵਾਨਾਂ ਨੂੰ ਉਪਜੀਵਕਾ ਲਈ ਦੇਸ ਪ੍ਰਦੇਸ ਰਟਨ ਕਰਨਾਂ ਪਿਆ, ਏਸੇ ਤਰਾਂ ਏਹ ਅਫਸਰ ਸ੍ਰੀ ਮਹਾਰਾਜਾ ਸਾਹਿਬ ਦਾ ਨਾਮ ਸੁਣ ਕੇ ਈਰਾਨ ਤੋਂ ਹੋਂਦੇ ਹੋਏ ਅਫਗਾਨਿ-ਸਤਾਨ ਦੇ ਰਸਤੇ, ਪਠਾਣਾਂ ਦੇ ਭੇਸ ਵਿਚ ਲੰਮੇ ਲੰਮੇ ਪੋਸਤੀਨ ਪਹਨੇ ਹੋਏ, ਲਾਹੌਰ ਪਹੁੰਚੇ, ਏਹ ਕੁਝ ਟੁਟੀ ਫੁਟੀ ਫਾਰਸੀ ਬੋਲ ਸਕਦੇ ਸਨ ਤੇ ਫਕੀਰ ਅਜ਼ੀਜ਼ੁੱਦੀਨ ਦੀ ਰਾਹੀਂ ਦਰਬਾਰ ਵਿਚ ਹਾਜ਼ਰ ਹੋਏ। ਮਹਾਰਾਜਾ ਸਾਹਿਬ ਨੇ ਆਪਣੇ ਸੁਭਾਵ ਅਨੁਸਾਰ ਇਨ੍ਹਾਂ ਦੀ ਬੜੀ ਆਉ ਭਗਤ

[ ਬਾਕੀ ਨੋਟ ਲਈ ਦੇਖੋ ਸਫਾ ੧੪੪ ]

ਲਈ ਅੱਜ ਇਸ ਹਨੇਰੀ ਦੇ ਬੁੱਲੇ ਨੂੰ ਲਾਂਭੇ ਚਾਂਭੇ ਹੋ ਕੇ ਲੰਘਾ ਲੈਣਾਂ ਚਾਹੀਦਾ ਹੈ, ਕੱਲ ਤੋਪ ਖਾਨੇ ਦੇ ਪਹੁੰਚਣੇ ਦੇ ਬਾਦ ਜੋ ਸਲਾਹ ਠੇਹਰੇਗੀ ਕੀਤਾ ਜਾਏਗਾ।

---

[ਸਫਾ ੨੪੩ ਦਾ ਬਾਕੀ ਨੋਟ]

ਕੀਤੀ ਤੇ ਅਨਾਰਕਲੀ ਦੇ ਪ੍ਰਸਿੱਧ ਬੁਰਜ ਵਿਚ ਰੈਹਣੇ ਲਈ ਹੁਕਮ ਦਿੱਤਾ।ਪਰ ਮਹਾਰਾਜਾ ਸਾਹਿਬ ਨੇ-ਜੋ ਕਿਸੇ ਗੱਲ ਨੂੰ ਬਹੁਤ ਛੇਤੀ ਮੰਨਣ ਲਈ ਤਿਆਰ ਨਹੀਂ ਸਨ ਹੋ ਪੈਂਦੇ-ਪਹਲੇ ਪਹਲ ਇਨ੍ਹਾਂ ਦੇ ਇਸ ਕੇਹਣੇ ਨੂੰ ਕੁਝ ਸ਼ੱਕ ਦੀ ਨਜ਼ਰ ਨਾਲ ਡਿਠਾ ਕਿ ਏਹ ਕਿਸ ਤਰਾਂ ਐਨਾਂ ਲੰਮਾਂ ਸਫਰ ਕੇਵਲ ਨੌਕਰੀ ਦੀ ਖਾਤਰ ਝਾਗ ਕੇ ਆਏ ਹਨ। ਛੇਕੜ ਬਹੁਤ ਪੁਛ ਗਿੱਛ ਦੇ ਮਗਰੋਂ ਜਦ ਏਹ ਠੀਕ ਸਾਬਤ ਹੋ ਗਿਆ ਕਿ ਉਨ੍ਹਾਂ ਦਾ ਆਵਣਾਂ ਨੌਕਰੀ ਲਈ ਹੀ ਹੈ, ਤਾਂ ਮਹਾਰਾਜਾ ਸਾਹਿਬ ਨੇ ਪਹਲੇ ਪਹਲ ਪੰਝੀ ਪੰਝੀ ਸੌ ਰੁਪਯਾ ਮਹੀਨਾਂ ਤਲਬ ਪਰ ਵੈਨਤੁਰਾ ਨੂੰ ਪੈਦਲ ਫੌਜ ਤੇ ਇਲਾਰਡ ਨੂੰ ਘੋੜ ਚੜ੍ਹਾਂ (ਰਸਾਲੇ) ਨੂੰ ਫਰਾਂਸ ਦੇ ਤ੍ਰੀਕੇ ਪਰ ਕਵੈਦ ਪਰੇਟ ਸਿਖਾਣ ਲਈ ਜਰਨੈਲੀ ਦੇ ਔਹ-

[ਬਾਕੀ ਨੋਟ ਲਈ ਦੇਖੋ ਸਫਾ ੨੪੫]

ਅਕਾਲੀ ਫੂਲਾ ਸਿੰਘ ਨੂੰ ਜਦ ਇਸ ਗੱਲ ਦਾ ਪਤਾ ਲੱਗਾ ਕਿ ਮਹਾਰਾਜਾ ਰਣਜੀਤ ਸਿੰਘ ਸਵੇਰ ਦੇ 'ਗੁਰਮਤੇ' ਦੇ ਵਿਰੁਧ ਕੰਮ ਕਰਨਾਂ ਚਾਹੁੰਦਾ ਹੈ ਤਾਂ ਆਪ ਬਹੁਤ ਹੀ ਨਰਾਜ਼ ਹੋਏ ਤੇ ਮਹਾਰਾਜਾ ਸਾਹਿਬ ਨੂੰ ਜਾ ਕੇ ਆਖਿਆ ਕਿ ਇਹ

---

[ਸਫ਼ਾ ੧੪੪ ਦਾ ਬਾਕੀ ਨੋਟ]

ਦਿਆਂ ਪਰ ਮੁਕੱਰਰ ਕੀਤਾ, ਨੌਕਰੀ ਤੋਂ ਪਹਲੇ ਉਨ੍ਹਾਂ ਤੋਂ ਇਹ ਇਕਰਾਰ ਨਾਮਾਂ ਲਿਖਵਾਇਆ ਗਿਆ।

੧. ਜੇ ਕਦੀ ਯੂਰਪਦੀ ਕਿਸਿ ਤਾਕਤ ਨਾਲਸਿੱਖ ਫੌਜ ਨੂੰ ਲੜਨੇਦਾ ਮੌਕਾ ਆ ਬਣੇ ਤਾਂ ਆਪ ਨੂੰ ਸਿੱਖ ਰਾਜ ਦਾ ਵਫ਼ਾਦਾਰ ਔਹਦੇਦਾਰ ਹੋ ਕੇ ਉਸ ਨਾਲ ਲੜਨਾਂ ਪਏਗਾ।

੨. ਲਾਹੌਰ ਦਰਬਾਰ ਦੀ ਆਗਜ਼ਾ ਬਿਨਾਂ ਆਪ ਨੂੰ ਕਿਸੇ ਯੂਰਪ ਦੀ ਤਾਕਤ ਨਾਲ ਬਰਾਹਿਰਾਸਤ ਖੱਤ ਪੱਤ੍ਰ ਕਰਨ ਦਾ ਕੋਈ ਹੱਕ ਨਹੀਂ ਹੋਵੇਗਾ।

੩. ਆਪ ਨੂੰ ਦਾਹੜੀ ਸੁਚੀ ਰੱਖਣੀ ਪਏਗੀ, ਮੁਨਾਣ ਦੀ ਮਨਾਹੀ ਹੋਵੇਗੀ।

[ਬਾਕੀ ਨੋਟ ਲਈ ਵੇਖ ਸਫ਼ਾ ੧੪੬]

ਮੰਨਿਆਂ ਕਿ ਵੈਰੀ ਅੱਜ ਬਹੁਤ ਹੀ ਤਾਕਤਵਰ ਹੈ ਪਰ ਸ੍ਰੀ ਗੁਰ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਗੁਰਮਤਾ ਸੋਧ ਕੇ ਹੁਣ ਉਸਦੇ ਵਿਰੁਧ ਕਰਨਾਂ ਖਾਲਸੇ ਦੇ ਨਿਯਮਾਂ ਦੇ ਉਲਟ ਹੈ, ਸੀਸ ਜਾਏ ਪਰ ਗੁਰਮਤੇ ਦੀ ਪਾਵਨ ਮ੍ਰਿਯਾਦਾ ਨੂੰ ਕਿਸੇ ਤਰਾਂ ਨਾਂ ਤੋੜਿਆ ਜਾਏ। ਮਹਾਰਾਜੇ ਨੇ ਨਰਮੀ ਨਾਲ ਯੁਕਤੀਆਂ ਦੇ ਕੇ ਅਕਾਲੀ ਜੀ ਨੂੰ ਟਾਲਣਾਂ ਚਾਹਿਆ ਪਰ ਅਸੂਲ ਦੀ ਘਸਵੱਟੀ ਉੱਪਰ ਯੁਕਤੀਆਂ ਕਦ

---

[ਸਫਾ ੧੪੫ ਦਾ ਬਾਕੀ ਨੋਟ]

੪. ਗੋ ਮਾਸ ਖਾਣ ਦੀ ਆਗਜਾ ਨਹੀਂ ਹੈ।

੫. ਤਮਾਕੂ ਪੀਣਾਂ ਛਡਣਾਂ ਪਏਗਾ।

ਉਨ੍ਹਾਂ ਦੋਹਾਂ ਨੇ ਇਨ੍ਹਾਂ ਸਾਰੀਆਂ ਸ਼ਰਤਾਂ ਨੂੰ ਖੁਸ਼ੀ ਨਾਲ ਪ੍ਰਵਾਂਨ ਕੀਤਾ, ਹਾਂ ਇਲਾਰਡ ਨੇ ਜਿਸ ਨੂੰ ਤਮਾਕੂ ਪੀਣ ਦੀ ਬਹੁਤ ਵਾਦੀ ਸੀ ਛੇਕੜਲੀ ਸ਼ਰਤ ਲਈ ਕੁਝ ਨਰਮੀਂ ਚਾਹੀ ਕਿ ਅਸੀ ਅੱਜ ਤੋਂ ਤਮਾਕੂ ਪੀਣਾਂ ਘਟਾ ਦਿਆਂ ਗੇ ਪਰ ਜਦ ਤੀਕ ਛੁਟ ਨਾਂ ਜਾਏ, ਆਪਣੇ ਡੇਰੇ ਪੀਣੇ ਦੀ ਆਗਜਾ ਦਿੱਤੀ ਜਾਏ। ਪ੍ਰੰਤੂ ਮਹਾਰਾਜਾ ਸਾਹਿਬ ਨੇ ਇਸ ਦੇ ਮੰਨਣੇ ਤੋਂ ਸਾਫ ਇਨਕਾਰ ਕੀਤਾ ਤੇ ਛੇਕੜ ਉਨ੍ਹਾਂ ਨੂੰ ਤਮਾਕੂ ਛੋੜਨਾਂ ਹੀ ਪਿਆ।

ਪੂਰੀਆਂ ਉੱਤਰ ਸਕਦੀਆਂ ਹਨ। ਅਕਾਲੀ ਜੀ ਨੇ ਮੁੜ ਇਹਾ ਹੀ ਕਿਹਾ ਕਿ ਅਸੀਂ ਗੁਰਮਤੇ ਦੇ ਵਿਰੁਧ ਕਿਸੇ ਤਰਾਂ ਬੀ ਤੁਰਨ ਲਈ ਤਿਆਰ ਨਹੀਂ ਹਾਂ, ਚਾਹੇ ਇਸ ਤੋਂ ਦੂਣੀ ਫੌਜ ਦੁਸ਼ਮਣ ਦੀ ਕਿਉਂ ਨਾਂ ਹੋਵੇ, ਕਿਉਂਕਿ ਅਸਾਡੇ ਗੁਰਮਤੇ ਦਾ ਵਾਲੀ ਕਲਗੀਆਂ ਵਾਲਾ ਸਾਡੇ ਅੰਗ ਸੰਗ ਹੈ। ਪਰ ਮਹਾਰਾਜਾ ਸਾਹਿਬ ਦੀ ਉਸ ਸਮੇਂ ਕੁਝ ਐਸੀ ਕਲਾ ਵਿਗੜੀ ਕਿ ਬਿਨਾਂ ਤੋਪਖਾਨੇ ਦੇ ਪਹੁੰਚਣ ਤੋਂ ਅਗੇ ਵਧਣਾ ਯੋਗ ਨਾ ਸਮਝਿਆ। ਅਕਾਲੀ ਜੀ ਨੇ ਜਦ ਦੇਖਿਆ ਕਿ ਮਹਾਰਾਜੇ ਦੇ ਦਿਲ ਵਿਚ ਗੁਰਮਤੇ ਦੀ ਉਚਤਾ ਕੁਝ ਘਟ ਗਈ ਹੈ ਤਾਂ ਆਪ ਨੇ ਮਹਾਰਾਜਾ ਸਾਹਿਬ ਨੂੰ ਸਾਫ ਕੈਹ ਦਿਤਾ ਕਿ "ਆਪ ਰਾਜੇ ਹੋ, ਰਾਜ ਦੇ ਮਦ ਵਿਚ ਜੋ ਚਾਹੋ ਕਰੋ, ਪਰ ਅਸੀ ਬਿਹੰਗਮ ਲੋਕ ਹਾਂ, ਜੇ ਅਸਾਨੂੰ ਗੁਰਮਤੇ ਨੂੰ ਕਾਇਮ ਰੱਖਣ ਲਈ ਮੈਦਾਨ ਵਿਚ ਸੀਸ ਬੀ ਦੇਣਾਂ ਪੈ ਜਾਏ ਤਾਂ ਇਸਤੋਂ ਵਧ ਹੋਰ ਕੇਹੜੀ ਵਡਿਆਈ ਖਾਲਸੇ ਲਈ ਸੰਸਾਰ ਤੇ ਹੋ ਸਕਦੀ ਹੈ?" ਇਹ ਛੇਕੜਲੇ ਬਚਨ ਸਨ ਜੋ ਅਕਾਲੀ ਫੂਲਾ ਸਿੰਘ ਤੇ ਮਹਾਰਾਜਾ ਰਣਜੀਤ ਸਿੰਘ ਨੇ ਕੀਤੇ। ਹੁਣ ਅਕਾਲੀ ਜੀ ਅੱਗੇ ਵਧੇ ਤੇ ਆਪਣੇ ਜਥੇ ਨੂੰ ਮੈਦਾਨ ਜੰਗ ਵਿਚ ਜਾਣ ਲਈ ਕੂਚ ਦਾ

ਹੁਕਮ ਦਿੱਤਾ। ਅਕਾਲੀ ਜੀ ਨੇ ਰਣ ਤੱਤੇ ਵੱਲ ਜਾਣੇ ਤੋਂ ਪਹਲੇ ਜੋਸ਼ ਵਿਚ ਬੇਕਾਬੂ ਹੋਕੇ ਅਰਦਾਸ਼ਾ ਸੋਧਿਆ ਜਿਸਦੇ ਸ਼ਬਦ ਸ਼ਬਦ ਤੋਂ ਸੱਚਾ ਜੋਸ਼, ਕੌਮੀ ਦਰਦ, ਮਿਰਯਾਦਾ ਦੀ ਪਕਿਆਈ, ਗੁਰ ਚਰਨਾਂ ਤੇ ਮਾਣ ਤੇ ਬੀਰਤਾ ਚੋ ਚੋ ਪੈਂਦੀ ਸੀ, ਜਿਸਦਾ ਸਾਰ ਭਾਵ ਲਗ ਭਗ ਏਹ ਹੈ:—ਪਹਿਲੇ ਆਪ ਨੇ ਦਸਾਂ ਪਾਤਸ਼ਾਹੀਆਂ ਤੇ ਸ੍ਰੀ ਗੁਰੂ ਗਰੰਥ ਸਾਹਿਬਜੀਨੂੰ ਚਿਤਾਰਦੇ ਹੋਏ ਇਸਤਰਾਂ ਬੇਨਤੀਆਂ ਕੀਤੀਆਂ ਕਿ "ਹੇ ਸ੍ਰੀ ਕਲਗੀਧਰ ਪਿਤਾ! ਆਪ ਜਾਣਦੇ ਹੋ ਕਿ ਮੁਸਲਮਾਨੀ ਲਸ਼ਕਰ ਅਣਗਿਣਤ ਹੈ, ਪਰ ਆਪ ਦਾ ਖਾਲਸਾ ਆਪ ਦੇ ਪ੍ਰਚਲਤ ਕੀਤੇ ਹੋਏ ਪਵਿਤ੍ਰ 'ਗੁਰਮਤੇ' ਦੀ ਉੱਚਤਾ ਨੂੰ ਅਟੱਲ ਰੱਖਣ ਲਈ ਰਣ ਵਿਚ ਚੜ੍ਹਾਈ ਕਰਦਾ ਹੈ। ਹੇ ਬਾਜਾਂ ਵਾਲੇ ਸਤਗੁਰੂ! ਜੇ ਸੀਸ ਦੇ ਕੇ ਬੀ ਏਹ ਪਾਵਨ ਮਿਰਯਾਦਾ ਬਚ ਸਕਦੀ ਹੈ ਤਾਂ ਏਹ ਲਵੋ ਸਾਡੇ ਸੀਸ ਆਪ ਦੇ ਚਰਨਾਂ ਵਿਚ ਹਾਜ਼ਰ ਹਨ। ਅਨਾਥਾਂ ਦੇ ਨਾਥ! ਅਸੀ ਸੀਸ ਤਾਂ ਉਸੇ ਦਿਨ ਆਪ ਦੀ ਭੇਟਾ ਕਰ ਚੁਕੇ ਹਾਂ ਜਿਸ ਦਿਨ ਆਪ ਦਾ ਪਵਿੱਤ੍ਰ ਬਾਣਾ ਪਹਰਿਆ, ਹੁਣ ਸਹਾਇਤਾ ਕਰੋ ਤੇ ਆਪਣੇ ਸਾਜੇ ਨਿਵਾਜੇ ਹੋਏ ਖਾਲਸੇ ਦੀ ਲਾਜ ਰਖਦੇ ਹੋਏ ਹਰ ਮੈਦਾਨ ਫਤੇ ਬਖਸ਼ੋ। ਪਿਤਾ!

ਅਸਾਨੂੰ ਸੀਸ ਦੇਣ ਦੀ ਤਾਂ ਰਤਾ ਭੀ ਚਿੰਤਾ ਨਹੀਂ, ਪਰ ਹਾਂ ਆਪ ਦੇ ਪਾਵਨ ਪਵਿਤ੍ਰ ਨਾਮ ਦੀ ਉੱਚਤਾ ਵਿਚ ਲੇਸ ਮਾਤ੍ਰ ਹੇਠੀ ਵੇਖਣ ਨੂੰ ਤਿਆਰ ਨਹੀਂ ਹਾਂ। ਕੱਲ ਨੂੰ ਇਹ ਨਾਂ ਕੋਈ ਕਹੇ ਕਿ ਗੁਰੂ ਦੇ ਸ਼ਹੀਦਾਂ ਨੇ ਤਾਂ ਆਪਣੇ ਗੁਰੂ ਦੀ ਮਿਰਯਾਦਾ ਨੂੰ ਅਟੱਲ ਰੱਖਣ ਲਈ ਆਪਣੇ ਸੀਸ ਵਾਰ ਦਿੱਤੇ ਪਰ ਗੁਰੂ ਨੇ ਉਨ੍ਹਾਂ ਲਈ ਕੀ ਕੀਤਾ! ਹੁਣ ਆਪ ਜਾਣੋਂ ਤੇ ਆਪ ਦਾ ਬਿਰਦ! ਸਾਡੇ ਸੀਸ ਹਾਜ਼ਰ ਹਨ ਜੋ ਚਾਹੋ ਇਨ੍ਹਾਂ ਤੋਂ ਸੇਵਾ ਲਓ, ਆਦ।" ਇਸ ਜਾਦੂ ਭਰੀ ਬੇਨਤੀ ਦਾ ਜਥੇ ਤੇ ਓਹ ਅਸਰ ਹੋਇਆ ਕਿ ਅਰਦਾਸੇ ਦੇ ਸੰਪੂਰਨ ਹੁੰਦਿਆਂ ਹੀ ਫਤਹ ਦੇ ਜੈਕਾਰਿਆਂ ਨਾਲ ਅਸਮਾਨ ਕੜਕ ਉਠਿਆ ਤੇ ਇਕ ਦਮ ਜੱਥੇ ਨੇ ਮੈਦਾਨ ਜੰਗ ਦਾ ਰਸਤਾ ਲਿਆ। ਨੁਸ਼ਹਿਰੇ ਤੋਂ ਚਾਰ ਕੋਸ ਚੜ੍ਹਦੇ ਵੱਲ ਸਾਰਾ ਅਕਾਲੀ ਦਲ ਵਾਰੋ ਵਾਰੀ ਘੋੜਿਆਂ ਅਤੇ ਕੁਝ ਬੇੜੀਆਂ ਦੀ ਮਦਦ ਨਾਲ, ਜੋ ਦਰਿਆ ਅਟਕ ਤੋਂ ਮਹਾਰਾਜੇ ਸਾਹਿਬ ਨੇ ਮੰਗਾਈਆਂ ਸਨ, ਦਰਿਆ ਲੰਡੇ ਤੋਂ ਪਾਰ ਹੋਇਆ। ਕੁਝ ਕੁ ਅੱਗੇ ਵਧ ਕੇ ਵੈਰੀ ਉੱਤੇ ਸ਼ੇਰਵਾਈ ਹੱਲਾ ਕਰ ਦਿਤਾ, ਸਾਹਮਣੇ ਪਾਸਿਓਂ ਜਦ ਤੀਹ ਹਜ਼ਾਰ ਗਾਜ਼ੀਆਂ ਨੇ, ਜੋ ਜਹਾਦ ਦੇ ਜੋਸ਼ ਵਿਚ ਮਸਤਾਨੇ ਹੋਏ ਹੋਏ ਸਨ,

ਇਨ੍ਹਾਂ ਮੁਠੀ ਭਰ ਅਕਾਲੀਆਂ ਦੇ ਦਸਤੇ ਨੂੰ ਆਪਣੇ ਵੱਲ ਵਧਦਾ ਡਿੱਠਾ ਤਾਂ ਓਹਨਾਂ ਨੇ ਗੋਲੀਆਂ ਦੀ ਓਹ ਅੱਗ ਵਸਾਣੀ ਅਰੰਭ ਦਿਤੀ ਕਿ ਜਿਸਤਰਾਂ ਚੇਤਰ ਦੇ ਮਹੀਨੇ ਦੀ ਗੜੇਮਾਰ! ਵਿੱਚੋ ਵਿੱਚ ਤੋਪਾਂ, ਜੰਬੂਰਿਆਂ ਤੇ ਰਹਿਕਲਿਆਂ ਦੇ ਚੱਲਣ ਦੀ ਅਵਾਜ਼ ਬੀ ਆਉਂਦੀ ਸੀ, ਜੋ ਪਹਾੜੀ ਤੋਂ ਇਨ੍ਹਾਂ ਪਰ ਚੱਲ ਰਹੀਆਂ ਸਨ। ਇਧਰ ਅਕਾਲੀ ਫੂਲਾ ਸਿੰਘ ਘੋੜੇ ਤੇ ਸਵਾਰ ਆਪਣੇ ਜਥੇ ਨੂੰ ਅਗੇ ਵਧਾਂਦਾ ਹੋਇਆ ਦਬਾ ਸਟ ਵਧੀ ਜਾ ਰਿਹਾ ਸੀ, ਇਨ੍ਹਾਂ ਵਿਚੋਂ ਕਈ ਕੱਟੇ ਜਾ ਰਹੇ ਸਨ, ਕਈ ਫੰਡੇ ਜਾ ਰਹੇ ਸਨ, ਪਰ ਏਹ ਨਿਰੋਲ ਸ਼ੇਰਾਂ ਦਾ ਜਥਾ ਪਰਾ ਬੰਨ੍ਹੀ ਅਮੁੜ ਦਰਿਆ ਦੀ ਕਾਂਗ ਵਤ, ਡਾਢੇ ਅਡੋਲ ਬਰਾਬਰ ਅੱਗੇਨੂੰ ਪੈਰ ਸੁਟੀ ਗਿਆ। ਅਕਾਲੀ ਸਿੰਘ ਪਰੰਪਰਾ ਤੋਂ ਬੰਦੂਕਾਂ ਦੀ ਲੜਾਈ ਦੀ ਥਾਂ ਹੱਥੋ ਹੱਥ ਸ੍ਰੀ ਸਾਹਿਬ ਨਾਲ ਵੈਰੀ ਨੂੰ ਦਲਣਾ ਵਧੀਕ ਪਸਿੰਦ ਕਰਦੇ ਸਨ।

ਅਕਾਲੀਆਂ ਦੀਆਂ ਸਾਰੀਆਂ ਲੜਾਈਆਂ ਵਿੱਚ ਕਾਮਯਾਬੀ ਦਾ ਵੱਡਾ ਕਾਰਨ ਇਹ ਹੀ ਸੀ, ਕਿ ਏਹ ਸਦਾ ਵੈਰੀ ਤੇ ਹੱਲਾ ਕਰਕੇ ਉਸਦੇ ਗਲ ਜਾ ਪੈਂਦੇ ਤੇ ਉੱਪਰੋਂ ਓਹ ਤਲਵਾਰ ਚਲਾਂਦੇ ਕਿ ਦੁਸ਼-ਮਨ ਨੂੰ ਸੱਤੇ ਸੁਧਾਂ ਭੁਲ ਜਾਂਦੀਆਂ। ਇਸ ਝਪਟ

ਵਿਚ ਯਾ ਤਾਂ ਵੈਰੀ ਤਲਵਾਰ ਦੀ ਧਾਰ ਤੋਂ ਪਾਰ ਹੋ ਜਾਂਦਾ ਤੇ ਯਾ ਮੈਦਾਨ ਛਡਕੇ ਐਸਾ ਨੱਸਦਾ ਕਿ ਜੀਂਵਦੇ ਜੀ ਮੁਕਲਾਈ ਦਾ ਨਾਮ ਨਾਂ ਲੈਂਦਾ। ਉਸ ਸਮੇਂ ਇਹ ਗੱਲ ਆਮ ਪ੍ਰਸਿੱਧ ਸੀ, ਕਿ ਅਕਾਲੀਆਂ ਦੇ ਹੱਲੇ ਨੂੰ ਕਦੇ ਕੋਈ ਸਾਹਮਣੇ ਤੋਂ ਨਹੀਂ ਰੋਕ ਸੱਕਿਆ।

ਅੱਜ ਦਾ ਹੱਲਾ ਭੀ ਉਸੇ ਤ੍ਰੀਕੇ ਪਰ ਕੀਤਾ ਗਿਆ। ਪਰ ਇੱਕ ਤਾਂ ਜਗਾ ਦਾ ਕੁਝ ਜ਼ਿਆਦਾ ਦੁਰਾਡੇ ਹੋਣਾ, ਦੂਜਾ ਵੈਰੀ ਦੇ ਲਸ਼ਕਰ ਦੀ ਘੇਰ ਵੱਧ ਹੋਣ ਦੇ ਕਾਰਨ ਦੁਸ਼ਮਨ ਤਕ ਪਹੁੰਚਣੇ ਵਿਚ ਸਮਾਂ ਕੁਝ ਜ਼ਿਆਦਾ ਖਰਚ ਹੋਇਆ। ਉਧਰ ਮਹਾ-ਰਾਜਾ ਰਣਜੀਤ ਸਿੰਘ ਜੋ ਪਲ ਪਲ ਦੀ ਖਬਰ ਮੈਦਾਨ ਜੰਗ ਤੋਂ ਮੰਗਵਾ ਰਿਹਾ ਸੀ, ਅਕਾਲੀ ਜੱਥੇ ਦਾ ਇਸ ਤਰਾਂ ਬੇਧੜਕ ਹੱਲਾ ਕਰਕੇ ਅੱਗੇ ਵਧਣਾ, ਤੇ ਉੱਪਰੋਂ ਉਨ੍ਹਾਂ ਪਰ ਬੇਗਿਣਤ ਗ਼ਾਜ਼ੀਆਂ ਵੱਲੋਂ ਗੋਲੀਆਂ ਦਾ ਮੀਂਹ ਵਸਾਣਾਂ ਸੁਣਕੇ ਮਹਾਰਾਜਾ ਸਾਹਿਬ ਤੋਂ ਨਾਂ ਰਿਹਾ ਗਿਆ, ਕਿਉਂਕਿ ਸੰਸਾਰ ਤੇ ਐਸਾ ਕਾਇਰ ਕੌਣ ਹੋਵੇਗਾ ਜੋ ਆਪਣੀ ਕੌਮ ਦੇ ਬੱਚਿਆਂ ਨੂੰ ਗਲਾ ਕਟਾਂਦਾ ਵੇਖੇ ਤੇ ਉਸਦੀ ਤਲਵਾਰ ਆਪ ਤੋਂ ਆਪ ਹੀ ਮਿਆਨੋਂ ਬਾਹਰ ਉੱਛਲ ਨਾ ਪਏ, ਤੇ ਬਦੋ ਬਦੀ

ਉਸ ਨੂੰ ਖਿੱਚਦੀ ਹੋਈ ਕਾਲ ਰੂਪ ਧਾਰ ਕੇ ਵੈਰੀ ਦੇ ਸਿਰ ਉੱਤੇ ਨਾ ਜਾ ਖੜਕੇ ? ਤੇ ਫੇਰ ਸ਼ੇਰ ਪੰਜਾਬ ਜਹੇ ਵਰਯਾਮ ਸੂਰਮੇਂ ਤੇ ਕੌਮ ਦੇ ਬੀਰਾਂ ਨੂੰ ਸਦਾ ਆਪਣੇ ਦਿਲ ਵਿਚ ਜਗਾ ਦੇਣ ਵਾਲੇ ਜੋਧੇ ਤੋਂ ਕਦ ਇਹ ਆਸ ਹੋ ਸਕਦੀ ਸੀ ਕਿ ਓਹ ਆਪਣੇ ਬੀਰ ਵੀਰਾਂ ਨੂੰ ਕੋਹੀਦਾ ਦੇਖਕੇ ਸਹਾਰ ਸਕਦਾ ? ਮਹਾਰਾਜੇ ਦੇ ਕੌਮੀ ਪਿਆਰ ਨੇ ਉਸ ਸਮੇਂ ਓਹ ਉਛਾਲਾ ਖਾਧਾ ਕਿ ਉਸੀ ਵੇਲੇ ਬਾਕੀ ਦੇ ਦੋਵੇਂ ਦਸਤਿਆਂ ਨੂੰ ਭੀ ਮੈਦਾਨ ਜੰਗ ਵਿਚ ਛੇਤੀ ਪਹੁੰਚਕੇ ਵੈਰੀ ਤੇ ਹੱਲਾ ਕਰਨ ਤੇ ਅਕਾਲੀਆਂ ਨੂੰ ਸਭ ਤਰਾਂ ਗ਼ਾਜ਼ੀਆਂ ਦੀ ਅੱਗ ਤੋਂ ਬਚਾਣ ਦਾ ਹੁਕਮ ਦਿੱਤਾ। ਮਹਾਰਾਜਾ ਸਾਹਿਬ ਖੁਦ ਭੀ ਉਨ੍ਹਾਂ ਦੇ ਨਾਲ ੨ ਰਣ ਤੱਤੇ ਵੱਲ ਅਗੇ ਵਧੇ, ਇਹ ਦੋਵੇਂ ਜੱਥੇ ਦਰਯਾ ਲੁੰਡੇ ਤੋਂ ਪਾਰ ਹੁੰਦੇ ਹੀ ਇਕ ਲੈਂਹਦੇ ਵੱਲੋਂ ਤੇ ਦੂਜਾ ਸਾਹਮਣੇ ਪਾਸੇ ਤੋਂ ਗ਼ਾਜ਼ੀਆਂ ਤੇ ਹਮਲਾ ਆਵਰ ਹੋਏ। ਹੁਣ ਡਾਢਾ ਡਟ ਕੇ ਜੰਗ ਮਚਿਆ ਤੇ ਦੁਸ਼ਮਨ ਨੂੰ ਪਿੱਛੇ ਹਟਾਨ ਲਈ ਸਿਰੋਂ ਪਰੇ ਜ਼ੋਰ ਲਾਇਆ ਗਿਆ। ਪਰ ਪਠਾਣਾਂ ਦੇ ਪਹਾੜੀ ਅਰ ਪੱਥਰਾਂ ਦੇ ਮੋਰਚਿਆਂ ਵਿਚ ਹੋਣੇ ਦੇ ਕਾਰਨ ਮੋਰਚੇ ਨਾਂ ਹੀ ਛੁਟੇ, ਮਹਾਰਾਜਾ ਸਾਹਿਬ ਨੇ ਫ਼ਦ

ਜਨਰਲ ਇਲਾਰਡ ਨੂੰ ਆਪਣੇ ਰਸਾਲੇ ਨਾਲ ਜਹਾਦੀਆਂ ਤੇ ਲੈਂਹਦੇ ਵਲੋਂ ਅੱਗੇ ਵਧਾ ਕੇ ਧਾਵਾ ਕਰਵਾਇਆ। ਪਰ ਫੇਰ ਭੀ ਪਠਾਣ ਬਰਾਬਰ ਆਪਣੇ ਮੋਘਰਾਂ ਵਿਚ ਡਟੇ ਰਹੇ,ਹੱਲਾ ਭਾਵੇਂ ਬੜੀ ਦਲੇਰੀ ਨਾਲ ਕੀਤਾ ਗਿਆ ਪਰ ਕਾਮਯਾਬੀ ਕੁਝ ਨਾਂ ਹੋ ਸਕੀ।

ਹੁਣ ਦੁਪੈਹਰ ਹੋ ਗਈ ਸੀ, ਤੇ ਇਸ ਵੇਲੇ ਮਹਾਰਾਜਾਸਾਹਿਬ ਵੈਰੀਦੀ ਬਹੁਤਾਤ ਤੇ ਉਸਨੂੰ ਅੱਗੇ ਵੱਧਦਾ ਦੇਖਕੇ ਕੁਝ ਚਿੰਤਾਤੁਰ ਜਿਹਾ ਦਿੱਸਿਆ। ਪਰ ਇਹ ਚਿੰਤਾ ਇਕ ਪਲ ਵਿੱਚ ਹੀ ਬਦਲਗਈ, ਜਦਆਪਨੇ ਅਕਾਲੀ ਫੂਲਾ ਸਿੰਘ ਨੂੰ ਆਪਣੇ ਜੱਥੇ ਸਮੇਤ, ਗ਼ਾਜ਼ੀਆਂ ਦੇ ਬਹੁਤ ਹੀ ਨਜ਼ੀਕ, ਡਾਢੇ ਜੋਸ਼ ਨਾਲ ਅੱਗੇ ਵੱਧਦਾ ਡਿਠਾ। ਇਸ ਪਹਾੜੀ ਤੋਂ ਜਹਾਦੀ ਅੰਧਾ ਧੁੰਦ ਅੱਗ ਵਸਾ ਰਹੇ ਸਨ, ਪਰ ਏਹ ਬਹਾਦਰ ਸੂਰਮੇਂ ਬਰਾਬਰ ਅੱਗੇ ਵੱਧਦੇ ਗਏ, ਤੇ ਹੁਣ ਬਹੁਤ ਹੀ ਨੇੜੇ ਸੀ ਕਿ ਅਕਾਲੀ ਦਲ ਦੁਸ਼ਮਨ ਦੇ ਗਲ ਜਾ ਪੈਂਦਾ, ਕਿ ਏਕਾ ਏਕ ਗਾਜ਼ੀਆਂ ਦੀ ਇਕ ਗੋਲੀ ਆਈ ਤੇ ਅਕਾਲੀ ਫੂਲਾ ਸਿੰਘ ਦੇ ਖੱਬੇ ਗੋਡੇ ਦੀ ਚੂਲੀ ਨੂੰ ਚੀਰਦੀ ਹੋਈ ਘੋੜੇ ਦੇ ਪੇਟ ਵਿਚ ਜਾ ਲੱਗੀ, ਗੋਲੀ ਦੇ ਲੱਗਦੇ ਹੀ ਅਕਾਲੀ ਜੀ ਦਾ ਘੋੜਾ ਜ਼ਮੀਨ ਤੇ

ਆ ਪਿਆ। ਆਪ ਨੇ ਝੱਟ ਇਕ ਸਿੰਘ ਨੂੰ ਹੁਕਮ ਦਿੱਤਾ ਕਿ ਜੱਥੇ ਦੇ ਹਾਥੀਆਂ ਵਿੱਚੋਂ ਛੇਤੀ ਨਾਲ ਇਕ ਹਾਥੀ ਅੱਗੇ ਲਿਆਓ, ਉਸੇ ਵੇਲੇ ਹਾਥੀ ਹਾਜ਼ਰ ਕੀਤਾ ਗਿਆ, ਤੇ ਅਕਾਲੀ ਜੀ ਡਾਢੀ ਫੁਰਤੀ ਨਾਲ ਹਾਥੀ ਦੇ ਹੌਦੇ ਵਿਚ ਬੈਠ ਗਏ। ਆਪ ਨੇਉਸੇ ਤਰਾਂ ਆਪਣਾ ਹਾਥੀਜੱਥੇਦੇ ਅੱਗੇਲਾਇਆ ਤੇ ਜਦ ਬਾਜ਼ੀ ਹੱਥੋਂ ਜਾਂਦੀ ਡਿੱਠੀ ਤਾਂ ਡਾਢੇ ਜੋਸ਼ ਨਾਲ ਆਪਣੇ ਜੱਥੇ ਨੂੰ ਵੰਗਾਰਕੇ ਆਖਿਆ ਕਿ ਕੌਮੀ ਅੱਣਖ ਪਰ ਮਰ ਮਿਟਣ ਵਾਲੇ ਖਾਲਸਾ ਜੀ! ਆਪ ਸਦਾ ਸ਼ਹੀਦ ਹੋਣ ਲਈ ਕੈਂਹਦੇ ਹੁੰਦੇ ਸਾਓ, ਹੁਣ ਓਹ ਸੁਭਾਗ ਸਮਾਂ ਸਿਰ ਤੇ ਆ ਢੁਕਾ ਹੈ, ਏਹ ਅੱਜ ਆਪ ਦੇ ਹੱਥ ਹੈ ਕਿ ਆਪਣੀ ਉਸ ਕੌਮੀ ਕੀਰਤੀ ਨੂੰ,ਜਿਸਨੂੰਆਪਦੇਵੱਡਿਆਂਨੇਆਪਣੇ ਹਜ਼ਾਰਾਂ ਸੀਸ ਵਾਰਕੇ ਤੇ ਲਹੂ ਦੀਆਂ ਨਦੀਆਂ ਵਗਾ ਕੇ ਬਚਾਇਆ, ਉਸ ਨੂੰ ਅੱਜ ਦੂਣਾ ਕਰ ਦੇਵੋ।ਗੁਰੂ ਨਾਂ ਕਰੇ ਜੇ ਕਿਤੇ ਜ਼ਰਾ ਪੈਰ ਪਿੱਛੇ ਹਟੇ ਤਾਂ ਸੈਂਕੜੇਸਾਲਾਂਦੀਆਂਘਾਲਾਂ ਪਰਇਕਦਮ ਪਾਣੀ ਫਿਰ ਜਾਏਗਾ, ਖਾਲਸੇ ਲਈ ਯੁਧ ਵਿਚ ਮਰਨਾ ਤੇ ਵਸ਼ੇਸ਼ ਕਰਕੇ ਕੌਮ ਅਤੇ ਦੇਸ਼ ਦੀ ਖਾਤੰਰ ਮਰਨਾ,ਇਸ ਤੋਂ ਸ਼ੁਭ ਹੋਰ ਕੀ ਹੋ ਸਕਦਾ ਹੈ ? ਮੈਂ ਦੇਖਦਾ ਹਾਂ ਕਿਆਪਦੀਆਂ ਰਗ਼ਾਂ ਵਿਚ ਸ੍ਰੀ ਕਲਗੀ

ਧਰ ਜੀ ਦੇ ਪਾਵਨ ਅੰਮ੍ਰਿਤ ਦਾ ਜੋਸ਼ ਗੇੜੇ ਲਾ ਰਿਹਾ ਹੈ, ਆਓ ! ਅਸੀ ਡੱਟ ਕੇ ਹੱਲਾ ਕਰੀਏ ਤੇ ਦੁਸ਼ਮਨਾਂ ਨੂੰ ਕੁਚਲਦੇ ਹੋਏ ਸਾਰੇ ਸਰਹੱਦੀਆਂ ਦਿਆਂ ਸੀਨਿਆਂ ਵਿਚ ਖਾਲਸੇ ਦੀ ਧਾਕ ਬੈਠਾ ਕੇ ਆਪਣਾ ਉਦੇਸ਼ ਪੂਰਾ ਕਰੀਏ ।

ਅਕਾਲੀ ਫੂਲਾ ਸਿੰਘ ਦਾ ਏਹ ਛੋਟਾ ਜਿਹਾ ਵਖਿਆਨ ਸੀ ਯਾ ਬਿਜਲੀ ਦਾ ਕਰੰਟ (ਲਹਿਰ), ਜਿਸਨੇ ਮੁਰਝਾਏਹੋਏ ਦਿਲਾਂਵਿਚ ਏਕਾ ਇਕ ਜਾਨ ਫੂਕ ਦਿੱਤੀ, ਤੇ ਓਹ ਜੋਸ਼ ਭਰਿਆ ਕਿ ਇਕੋ ਵਾਰੀ ਸਾਰੇ ਅਕਾਲੀ ਗੱਚ ਖਾ ਕੇ ਗ਼ਾਜ਼ੀਆਂ ਤੇ ਟੁਟ ਪਏ ਤੇ ਬਰਕ ਦੀ ਤਰਾਂ ਦੁਸ਼ਮਨ ਦੀਆਂ ਸਫਾਂ ਨੂੰ ਚੀਰਦੇ ਹੋਏ ਬੇਸ਼ੁਮਾਰ ਗ਼ਾਜ਼ੀਆਂ ਦੇ ਲਸ਼ਕਰ ਵਿਚ ਜਾ ਵੜੇ, ਅਤੇ ਵੈਰੀਆਂ ਨਾਲ ਗੁੱਥਮਗੁਥਾ ਹੋਕੇ ਖਟਾ ਖਟ ਤਲਵਾਰ ਚਲਾਂਦੇ ਹੋਏ ਓਹ ਹੱਥ ਪਲੱਥੇ ਦੇ ਹੱਥ ਦੱਸੇ ਜਿਨ੍ਹਾਂ ਦਾ ਗ਼ਾਜ਼ੀਆਂ ਨੂੰ ਕਦੀ ਖਿਆਲ ਤੱਕ ਨਹੀਂ ਸੀ ਗੁਜ਼ਰਿਆ, ਹੁਣ ਮੈਦਾਨ ਵਿਚ ਡਾਢਾ ਘਮਸਾਣ ਮਚਿਆ, ਆਪਣੇ ਪਰਾਏ ਦੀ ਕੋਈ ਸੁਧ ਨਾ ਰਹੀ । ਬੱਸ ਤਲਵਾਰ ਸੀ ਤੇ ਦੁਸ਼-ਮਨਾਂ ਦਾ ਸਿਰ, ਇਧਰੋਂ "ਅਕਾਲ ਅਕਾਲ" ਤੇ ਉਧਰੋਂ "ਅੱਲਾ ਹੂ ਅਕਬਰ" ਦੇ ਨਾਹਰਿਆਂ ਨਾਲ ਐਸਾ ਅਸਮਾਨ ਗੂੰਜ ਉਠਿਆ ਕਿ ਕੰਨ ਪਈ ਅਵਾਜ਼

ਨਹੀਂ ਸੀ ਸੁਨਾਈ ਦੇਂਦੀ। ਅਕਾਲੀਆਂ ਨੂੰ ਇਸ ਹਾਲ ਵਿੱਚ ਦੇਖਕੇ ਸ਼ਾਹਜ਼ਾਦਾ ਖੜਕ ਸਿੰਘ ਨੇ ਆਪਣਾ ਦਸਤਾ ਮੁੜ ਅੱਗ ਵਧਾ ਕੇ ਗਾਜ਼ੀਆਂ ਤੇ ਹੱਲਾ ਕੀਤਾ, ਦੂਜੇ ਪਾਸੇ ਤੋਂ ਜਰਨਲ ਇਲਾਰਡ ਦਾ ਰਸਾਲਾ ਬੀ ਹੁਣ ਬਹੁਤ ਨੇੜੇ ਆ ਗਿਆ ਸੀ। ਇੰਨੇ ਨੂੰ ਜਰਨਲ ਵੈਨਤੁਰਾ ਸਣੇ ਤੋਪਖਾਨੇ ਦੇ ਪਹੁੰਚ ਗਿਆ ਜਿਸ ਨੂੰ ਮਹਾਰਾਜਾ ਨੇ ਹੁਕਮ ਦਿਤਾ ਕਿ ਓਹ ਉਸੇ ਵਕਤ ਸਿੱਧਾ ਘ਼ੈਸ਼ਗੀ ਪਹੁੰਚ ਕੇ ਮਹੰਮਦ ਅਜ਼ੀਮਖਾਨ ਦੀ ਅਫ਼ਗਾਨੀ ਫੌਜ ਨੂੰ ਜੋ ਗਾਜ਼ੀਆਂ ਨਾਲ ਹੁਣ ਮਿਲਨ ਵਾਲੀ ਹੀ ਸੀ ਉਥੇ ਹੀ ਰੋਕ ਦੇਵੇ। ਇਧਰ ਮਹਾਰਾਜੇ ਨੇ ਆਪਣੇ ਗੋਰਖਿਆਂ ਦੀ ਪਲਟਨ ਨੂੰ ਜੋ ਬਲਬਹਾਦਰ ਸਿੰਘ ਗੋਰਖੇ ਦੀ ਸਰਦਾਰੀ ਹੇਠ ਸੀ, ਗਾਜ਼ੀਆਂ ਤੇ ਪਹਾੜੀ ਦੇ ਪਿਛਲੇ ਪਾਸੇ ਤੋਂ ਹੱਲਾ ਕਰਕੇ ਖਿੰਡਾ ਦੇਣ ਦਾ ਹੁਕਮ ਦਿੱਤਾ। ਮਹਾਰਾਜਾ ਸਾਹਿਬ ਖੁਦ ਹੁਣ ਜੰਗ ਦੇ ਰੰਗ ਨੂੰ ਡਾਢੀ ਬਰੀਕੀ ਦੀ ਨਿਗਾਹ ਨਾਲ ਤੋਲ ਰਿਹਾ ਸੀ ਤੇ ਜਿੱਧਰ ਜ਼ਰੂਰਤ ਸਮਝਦਾ ਓਧਰ ਖੁਦ ਪਹੁੰਚਦਾ ਤੇ ਤਾਜ਼ਾ ਦਮ ਮਦਦ ਪਹੁੰਚਾਂਦਾ।

---

# ਅਕਾਲੀ ਫੂਲਾ ਸਿੰਘ ਦਾ ਸ਼ਹੀਦ ਹੋਣਾ

ਅਸੀ ਉੱਪਰ ਦੱਸ ਆਏ ਹਾਂ ਕਿ ਅਕਾਲੀ ਜਥਾ ਜਦ ਜਹਾਦੀਆਂ ਤੇ ਟੁਟਕੇ ਜਾ ਪਿਆ ਤਾਂ ਕਿਸਤਰਾਂ ਅੰਧ ਘੋਰ ਸੰਗ੍ਰਾਮ ਮਚਿਆ ਸੀ, ਓਹ ਕਟਾ ਵੱਢ ਹੁਣ ਤੀਕ ਇੱਕ ਰਸ ਹੋ ਰਹੀ ਸੀ ਜਿਸ ਵਿਚ ਚੰਗੇ ਚੰਗੇ ਬਾਂਕੇ ਜੁਵਾਨ ਗਾਜਰ ਮੂਲੀ ਦੀ ਤਰਾਂ ਤਲਵਾਰ ਦੀ ਧਾਰ ਤੋਂ ਪਾਰ ਹੋ ਰਹੇ ਸਨ, ਪਠਾਣਾਂ ਨੇ ਬੀ ਆਪਣੇ ਮਜ਼੍ਹਬੀ ਜੋਸ਼ ਤੇ ਜੱਨਤ ਦੀਆਂ ਹੂਰਾਂ ਦੀ ਉਮੰਗ ਵਿਚ ਮਤੇ ਹੋਇਆਂ ਰੱਜ ਕੇ ਟਾਕਰਾ ਕੀਤਾ, ਪਰ ਹੁਣ ਅਕਾਲੀਆਂ ਦੀ ਕਾਲ ਰੂਪ ਤਲਵਾਰ ਅਗੇ ਓਹ ਪੂਰੇ ਨਾ ਉਤਰ ਸਕੇ। ਸੂਰਜ ਦੇ ਢਲਦਿਆਂ ਹੀ ਪਠਾਣਾਂ ਦੇ ਦਿਲ ਵੀ ਨਾਲ ਹੀ ਢਲ ਗਏ ਤੇ ਸਭ ਤੋਂ ਪਹਿਲੇ ਉਸ ਲਸ਼ਕਰ ਦੇ ਪੈਰ ਰਣ ਵਿਚੋਂ ਉਖੜ ਗਏ ਜੋ ਅਕਾਲੀਆਂ ਨਾਲ ਜੁਟਿਆ ਪਿਆ ਸੀ। ਏਹ ਗਾਜ਼ੀ ਕੁਝ ਘਬਰਾ ਕੇ ਪਿਛੇ ਹਟੇ, ਉਪਰੋਂ ਹਾਥੀ ਵਿਚੋਂ ਅਕਾਲੀ ਜੀ ਨੇ ਆਪਣੇ ਜਥੇ ਨੂੰ ਲਲਕਾਰਿਆ ਕਿ ਖਾਲਸਾ ਜੀ! ਮੈਦਾਨ ਆਪ ਨੇ ਮਾਰ ਲਿਆ ਹੈ, ਪਰ ਖਬਰਦਾਰ ਰਹੁ ਕਿ ਕੋਈ ਗਾਜ਼ੀ

ਬਚ ਕੇ ਨਾ ਨਿਕਲ ਜਾਏ। ਬਹਾਦਰ ਅਕਾਲੀ ਜੋ ਇਸ ਵਕਤ ਆਪਣੇ ਕੌਮੀ ਜੋਸ਼ ਵਿਚ ਆਪੇ ਤੋਂ ਬਾਹਰ ਹੋਏ ਹੋਏ ਸਨ ਇਸ ਹੁਕਮ ਦੇ ਸੁਣਦੇ ਹੀ ਅਕੱਠੇ ਹੋਕੇ ਅੱਗੇ ਵਧੇ ਤੇ ਛੋਟਾ ਜਿਹਾ ਫੇਰ ਖਾ ਕੇ ਨੱਸੇ ਜਾਂਦੇ ਗ਼ਾਜ਼ੀਆਂ ਦਾ ਅੱਗਾ ਰੋਕ ਲਿਆ ਜਿਸ ਕਰਕੇ ਮੁੜ ਤਲਵਾਰ ਵਗਣ ਲਗ ਪਈ। ਅਕਾਲੀ ਫੂਲਾ ਸਿੰਘ ਨੇ ਆਪਣਾ ਹਾਥੀ ਹੋਰ ਅੱਗੇ ਕਰ-ਵਾਇਆ ਤੇ ਇਸ ਕਟਾ ਵੱਢ ਦੇ ਵਿਚ ਆ ਵੜੇ। ਇੰਨੇ ਵਿਚ ਇੱਕ ਪਠਾਣ ਨੇ ਜੋ ਇਕ ਵੱਡੇ ਪੱਥਰ ਦੇ ਓਹਲੇ ਲੁਕਿਆ ਬੈਠਾ ਸੀ ਆਪਣੀ ਗ਼ਰਾਬੀਨ ਅਕਾਲੀ ਫੂਲਾ ਸਿੰਘ ਦੇ ਹਾਥੀ ਤੇ ਚਲਾਈ ਜਿਸ ਵਿਚ ਚਾਰ ਗੋਲੀਆਂ ਸਨ, ਜਿਨ੍ਹਾਂ ਵਿਚੋਂ ਤਿੰਨ ਤਾਂ ਮਹਾਵਤ ਨੂੰ ਲੱਗੀਆਂ ਤੇਇਕ ਅਕਾਲੀਫੂਲਾਸਿੰਘ ਨੂੰ ਮੋਢੇ ਦੇ ਹੇਠ ਛਾਤੀ ਵਿਚ ਵੱਜੀ। ਮਹਾਵਤ ਤਾਂ ਗੋਲੀਖਾਂਦਾ ਹੀ ਜ਼ਮੀਨ ਤੇਢੈਹ ਪਿਆ ਪਰਅਕਾਲੀ ਜੀਦੀ ਗੋਲੀ ਮੋਜੋਦੀ ਰੋਕ ਦੇ ਕਾਰਨ ਕੁਝਜ਼ਿਆਦਾ ਖਤਰ ਨਾਕ ਨਹੀਂ ਸੀ। ਅਕਾਲੀ ਜੀ ਦੇ ਹਾਥੀ ਦੇ ਮਹਾਵਤ ਦੀ ਥਾਂ ਨੂੰ ਖਾਲੀ ਦੇਖਕੇ ਜੱਥੇ ਦੇ ਇਕ ਨੌ ਜਵਾਨ ਅਕਾਲੀ ਸਿੰਘ ਨੇ ਝਟ ਛਾਲ ਮਾਰੀ ਤੇ ਹਾਥੀ ਦੀ ਗਰਦਨ ਤੇ ਚੜ੍ਹ ਕੇ ਬੈਠ ਗਿਆ ਤੇ ਆਪਣੀ ਸੂਤੀ ਤਲਵਾਰ ਦੀ ਨੋਕ ਨਾਲ ਹਾਥੀ ਨੂੰ

ਬਰਾਬਰ ਅਗੇ ਵਧਾਂਦਾ ਲੈ ਗਿਆ, ਹੁਣ ਗ਼ਾਜ਼ੀਆਂ ਨੇ ਆਪਣਾ ਰਹਿੰਦਾ ਖੂੰਹਦਾ ਸਾਰਾ ਜ਼ੋਰ ਇਸ ਛੋਕੜਲੀਬਪਟ ਵਿਚ ਲਾਇਆ, ਪਰ ਆਪਣੇ ਆਪ ਨੂੰ ਸਭ ਪਾਸਿਆਂ ਤੋਂ ਘਿਰਿਆ ਪਿਆ ਵੇਖਕੇ ਫੇਰ ਬੇ ਹਵਾਸ ਹੋਕੇ ਉੱਠ ਨੱਠੇ। ਅਕਾਲੀਆਂ ਨੇ ਦੂਰ ਤਕ ਨੱਸਦਿਆਂ ਦਾ ਪਿਛਾ ਕਰਕੇ ਹਜ਼ਾਰਾਂ ਨੂੰ ਤਲਵਾਰੋਂ ਪਾਰ ਕੀਤਾ। ਇਸ ਖਲਬਲੀ ਵਿਚ ਆਪਣੇ ਪਰਾਏ ਦੀ ਸਿਆਣ ਉੱਕੀ ਨਹੀਂ ਸੀ ਰਹੀ, ਇਸ ਸਮੇਂ ਇਕ ਨੱਠੇ ਜਾਂਦੇ ਪਠਾਣ ਨੇ ਅਕਾਲੀ ਜੀ ਦੇ ਹਾਥੀ ਦੇ ਕੋਲ ਹੀ ਆਪਣੀ ਬੰਦੂਕ ਚਲਾਈ ਜਿਸ ਦੀ ਗੋਲੀ ਅਕਾਲੀ ਫੂਲਾ ਸਿੰਘ ਦੇ ਡਲ੍ਹਕਦੇ ਹੋਇ ਮੱਥੇ ਦੇ ਵਿਚ ਜਾ ਲੱਗੀ। ਉਸ ਪਠਾਣ ਨੂੰ ਤਾਂ ਕਰਨਲ ਮਹਾਂ ਸਿੰਘ ਅਕਾਲੀ ਨੇ ਜੋ ਹਾਥੀ ਦੇ ਨੇੜੇ ਹੀ ਸੀ ਆਪਣੀ ਤਲਵਾਰ ਨਾਲ ਕੁਤਰ ਸੁਟਿਆ, ਪਰ ਅਕਾਲੀ ਜੀ ਦੀ ਹਾਲਤ ਇਸ ਗੋਲੀ ਨਾਲ ਬਹੁਤ ਹੀ ਨਾਜ਼ਕ ਹੋ ਗਈ। ਅਕਾਲੀ ਜੀ ਗੋਲੀ ਖਾਂਦੇ ਹੀ ਹੌਦੇ ਵਿਚ ਵਾਸਣਾ ਲਾਕੇ ਲੇਟ ਗਏ। ਆਪ ਦਾ ਹਾਥੀ ਉਸੇ ਵੇਲੇ ਬੈਠਾਇਆ ਗਿਆ ਤੇ ਜਦ ਹੱਥ ਲਾਕੇ ਡਿਠਾ ਤਾਂ ਓਹ ਸ਼ਹਾਦਤ ਦਾ ਸ਼ਰਬਤ ਪੀ ਚੁਕੇ ਸਨ। ਕਰਨਲ ਮਹਾਂ ਸਿੰਘ ਨੇ ਯੋਗ ਸਮਝ ਕੇ ਅਕਾਲੀ ਜੀ ਦੇ ਹਾਥੀ ਨੂੰ

ਇੱਕਲਵੰਜੇ ਏਠਾ ਦਿਤਾ ਤੇ ਬਾਕੀ ਦਾ ਸਾਰਾ ਜਥਾ ਜਿਸ ਨੂੰ ਅਕਾਲੀ ਜੀ ਦੇ ਚਲਾਣੇ ਦੀ ਖਬਰ ਨਹੀਂ ਸੀ ਵੈਰੀਦੇ ਮਗਰ ਦੂਰਤੀਕ ਵਧਦਾ ਚਲਾ ਗਿਆ। ਉਧਰ ਜਰਨਲ ਵੈਨਤੁਰਾ, ਸ੍ਰਦਾਰ ਹਰੀ ਸਿੰਘ ਨਲੂਆ ਤੇ ਸਰਦਾਰ ਜੁਧਸਿੰਘ ਸਿਦਾਈਨੇ ਖੈਸਰੀ ਦੇ ਮਦਾਨ ਵਿਚ ਤੋਪਾਂ ਬੀੜ ਕੇ ਮੁਹੰਮਦ ਅਜ਼ੀਮ ਖਾਨ ਦੀ ਫੌਜ ਤੇ ਓਹ ਗੋਲਾ ਬਾਰੀ ਕੀਤੀ ਕਿ ਓਹ ਇਕ ਕਦਮ ਭੀ ਗਾਜ਼ੀਆਂ ਵਲ ਅੱਗੇ ਨਾ ਵਧ ਸਕਿਆ ਤੇ ਭਾਰੀ ਨੁਕਸਾਨ ਉਠਾਣ ਦੇ ਕਾਰਨ ਪਾਰ ਹੀ ਦਰਿਆ ਦੇ ਕੰਢੇ ਰੁਕਿਆ ਰਿਹਾ। ਤੇ ਹੁਣ ਜਦ ਮੁਹੰਮਦ ਅਜ਼ੀਮ ਖਾਨ ਨੇ ਗਾਜ਼ੀਆਂ ਦੀ ਭਾਂਜ ਦੀ ਖਬਰ ਸੁਣੀ ਤਾਂ ਇਸਦੀਆਂ ਸਾਰੀਆਂ ਆਸਾਂ ਉਮੈਦਾਂ ਤੇ ਪਾਣੀ ਫਿਰ ਗਿਆ ਤੇ ਬੜੀ ਔਖ ਨਾਲ ਆਪਣੀ ਜਾਨ ਬਚਾ ਕੇ ਮੇਚਨੀ ਜਾ ਸਾਹ ਕਢਿਆ, ਤੇ ਪਿਸ਼ਾਵਰ ਦੀ ਹਕੂਮਤ ਤੋਂ ਸਦਾ ਲਈ ਐਸਾ ਨਿਰਾਸ ਹੋਇਆ ਕਿ ਫੇਰ ਜੀਉਂਦੇ ਜੀ ਇਧਰ ਵੱਲ ਮੂੰਹ ਤਕ ਨਾ ਫੇਰਿਆ। ਉਧਰ ਗਾਜ਼ੀਆਂ ਦੀ ਦੁਰਦਿਸ਼ਾ ਦਾ ਕੁਝ ਪੁਛੋ ਹੀ ਨਾਂ, ਮੈਦਾਨ ਜੰਗ ਤੋਂ ਇਨ੍ਹਾਂ ਦੇ ਪੈਰ ਉਖੜਦਿਆਂ ਹੀ ਸਾਰੇ ਸਿੱਖ ਦੱਲ ਨੇ ਇਨ੍ਹਾਂ ਨੂੰ ਅੱਗੇ ਰੱਖ ਲਿਆ ਤੇ ਕਈ ਕੋਹਾਂ ਤਕ ਮਾਰਦੇ ਕੁਤਰਦੇ ਬਰਾਬਰ

ਇਨ੍ਹਾਂ ਦਾ ਪਿੱਛਾ ਕਰਦੇ ਗਏ*। ਅਕਾਲੀ ਜਥਾ ਸਣੇ ਬਾਕੀ ਸਿੱਖ ਦਲ ਦੇ ਜਦ ਗਾਜ਼ੀਆਂ ਨੂੰ ਦੂਰ ਤਕ ਭਜਾ ਕੇ ਪਿਛੇ ਨੂੰ ਮੁੜਿਆ ਤਾਂ ਅਕਾਲੀ ਫੂਲਾ ਸਿੰਘ ਦੀ ਸ਼ਹੀਦੀ ਦੀ ਕਲੇਜੇ ਵਿੰਨ੍ਹਵੀਂ ਖਬਰ ਇੱਕ ਅੱਖ ਦੇ ਫੋਰੇ ਵਿਚ ਸਾਰੇ ਖਾਲਸਾ ਦਲ ਦੇ ਅੰਦਰ ਪਸਰ ਗਈ। ਜੇਹੜਾ ਕੋਈ ਇਸ ਸੀਨੇ ਚੀਰਵੀਂ ਖਬਰ ਨੂੰ ਸੁਣਦਾ ਓਹ ਉਥੇ ਹੀ ਬੁਤ ਬਣ ਕੇ ਰੈਹ ਜਾਂਦਾ ਤੇ ਬਿਵੱਸਾ ਹੋ ਕੇ ਹੰਝੂਆਂ ਦਾ ਪਰਵਾਹ ਵਹਾਉਂਦਾ । ਮਹਾਰਾਜਾ ਰਣਜੀਤ ਸਿੰਘ ਨੇ ਜਦ ਏਹ ਦਿਲ ਹਲਾ ਦੇਣ ਵਾਲੀ ਖਬਰ ਸੁਣੀ ਤਾਂ ਆਪ ਨੂੰ ਡਾਢੀ ਸੱਟ ਵੱਜੀ ਤੇ ਫਰਨ ਫਰਨ ਅਥਰੂ ਅੱਖਾਂ ਤੋਂ ਨਿਕਲ ਆਏ !! ਆਪ ਉਸੀ ਵਕਤ ਸਣੇ ਸ਼ਾਹਜ਼ਾਦਾ ਖੜਕਸਿੰਘ ਤੇ ਹੋਰਨਾਂ ਮੁਖੀ ਸਰਦਾਰਾਂ ਦੇ ਅਕਾਲੀ ਜੀ ਦੇ ਹਾਥੀ ਦੇ ਕੋਲ ਪਹੁੰਚੇ ਤੇ ਆਪ ਦੇ ਸ਼ਹੀਦੀ ਦਰਸ਼ਨ ਕਰਨ

---

*ਇਸ ਲੜਾਈ ਦਿਆਂ ਮੁਰਦਿਆਂ ਦੀਆਂ ਕਬਰਾਂ ਨੁਸ਼ੈਹਰੇ ਤੋਂ ਲੈ ਕੇ ਚਾਰਸਦੇ ਤਕ ਕਈ ਕੋਹਾਂ ਵਿਚ ਚਲੀਆਂ ਗਈਆਂ ਹਨ ਜੋ ਅਜ ਤੋਕ ਮੌਜੂਦ ਹਨ,ਤੇ ਉਸ ਭਿਆਨਕ ਜੁਧ ਅਤੇ ਖਾਲਸਈ ਤੇਗ ਦਾ ਚਮਤਕਾਰਾ ਹੁਣ ਤੱਕ ਦੱਸ ਰਹੀਆਂ ਹਨ।

ਤੋਂ ਮਹਾਰਾਜਾ ਜੀ ਨੂੰ ਐਸਾ ਵਿਰਾਗ ਹੋਇਆ ਕਿ ਠੱਲ੍ਹਿਆ ਹੀ ਨਾਂ ਜਾਵੇ, ਮਾਨੋਂ ਦਿਲ ਦਾ ਕੜ ਪਾਟ ਕੇ ਅੱਖਾਂ ਦੇ ਸੋਮਿਆਂ ਥਾਣੀਂ ਵੈਹ ਰਿਹਾ ਹੈ। ਭਾਵੇਂ ਸ਼ੇਰ ਪੰਜਾਬ ਨਹੀਂ ਸੀ ਚਾਹੁੰਦਾ ਕਿ ਉਹ ਆਪਣੇ ਸਰਦਾਰਾਂ ਦੇ ਸਾਹਮਣੇ ਆਪਣੇ ਆਪ ਨੂੰ ਐਨਾਂ ਕਮਜ਼ੋਰ ਦਿਲ ਦੱਸੇ, ਪਰ ਏਹ ਇਸਦੇ ਵੱਸ ਤੋਂ ਬਾਹਰ ਸੀ। ਅਕਾਲੀ ਫੂਲਾ ਸਿੰਘ ਦੀ ਅਲੌਕਿਕ ਬਹਾਦਰੀ ਤੇ ਅਦੁਤੀ ਦ੍ਰਿੜ੍ਹਤਾ ਨੇ ਮਹਾਰਾਜਾ ਜੀ ਦੇ ਦਿਲ ਤੇ ਉਹ ਜਾਦੂ ਭਰਿਆ ਅਸਰ ਕਰ ਰੱਖਿਆ ਸੀ ਕਿ ਅਵੱਸ਼ ਹੀ ਆਪ ਨੂੰ ਜ਼ਲਿਹਾਰ ਹੋਣਾਂ ਪਿਆ। ਅਕਾਲੀ ਜੀ ਉਸੇ ਹੌਦੇ ਵਿਚ ਢਾਸਣਾ ਲਾਈ ਇਸਤਰਾਂ ਟਿਕੇ ਹੋਏ ਸਨ, ਜਿਸ ਨੂੰ ਵੇਖ ਕੇ ਏਹ ਹੀ ਦਿਸਦਾ ਸੀ ਕਿ ਮਾਨੋਂ ਸਾਰੇ ਦਿਨ ਦੀ ਲੜਾਈ ਤੋਂ ਥੱਕ ਕੇ ਅਰਾਮ ਕਰ ਰਹੇ ਹਨ। ਮਹਾਰਾਜਾ ਸਾਹਿਬ ਨੇ ਇਕ ਸ਼ਾਲ ਮੰਗਾ ਕੇ ਸ਼ਹੀਦ ਜੀ ਦੇ ਸਵਾਰੇ ਪਰ ਵਿਛਾ ਦਿਤੀ, ਤੇ ਹੁਣ ਬਹੁਤ ਸਾਰੀ ਰਾਤ ਦੇ ਬੀਤ ਜਾਣ ਕਰਕੇ ਮਹਾਰਾਜਾ ਸਾਹਿਬ ਅਤਿ ਉਦਾਸੀ ਵਿਚ ਆਪਣੇ ਡੇਰਿਆਂ ਵਲ ਮੁੜੇ। ਦੂਜੇ ਦਿਨ ਸਵੇਰੇ ਅਕਾਲੀ ਜੀ ਦੇ ਸਵਾਰੇ ਦਾ ਸਸਕਾਰ ਦਰਿਆ ਲੁੰਡੇ ਦੇ ਕਿਨਾਰੇ ਪਰ ਬੜੀ ਭਾਰੀ ਫੌਜੀ ਧੂਮ ਧਾਮ ਨਾਲ

ਕੀਤਾ ਗਿਆ, ਜਿਸ ਵਿਚ ਮਹਾਰਾਜਾ ਸਾਹਿਬ ਸਣੇ ਕੁਲ ਫੌਜ ਤੇ ਸਰਦਾਰਾਂ ਦੇ ਸ਼ਾਮਲ ਸਨ। ਸ਼ੇਰ ਪੰਜਾਬ ਨੇ ਸਾਰੇ ਖਾਲਸੇ ਦੇ ਦਲ ਨੂੰ ਸੁਫੇਰੇ ਖੜਾ ਕਰਕੇ ਅਕਾਲੀ ਜੱਥੇ ਦੀ ਕੱਲ ਦੀ ਅਮੋਲਕ ਸੇਵਾ ਤੇ ਅਦੁਤੀ ਬਹਾਦਰੀ ਦੀ ਬੜੇ ਜ਼ੋਰ ਦਾਰ ਸ਼ਬਦਾਂ ਵਿਚ ਸਲਾਘਾ ਕੀਤੀ * ਤੇ ਖਾਸ ਕਰਕੇ ਅਕਾਲੀ ਫੂਲਾ ਸਿੰਘ ਦੇ ਚਲਾਣੇ ਨੂੰ ਸਿੱਖ ਰਾਜ ਦੇ ਵਡੇ ਥੰਮ ਦਾ ਟੁਟ ਜਾਣਾਂ ਦੱਸਿਆ। ਅਕਾਲੀ ਜੀ ਦਾ ਪਿਆਰ ਆਪ ਦੇ ਮਨ ਵਿਚ ਐਥੋਂ ਤਾਈਂ ਵਧਿਆ ਪਿਆ ਸੀ ਕਿ ਆਪ ਨੇ ਜਿੰਨੀ ਵਾਰੀ ਅਕਾਲੀ ਜੀ ਦਾ ਨਾਮ ਲਿਆ ਆਪ ਦਾ ਗਲਾ ਰੁਕ ਰੁਕ ਪੈਂਦਾ ਸੀ। ਸਸਕਾਰ ਦੇ ਬਾਦ ਮਹਾਰਾਜਾ ਜੀ ਨੇ ਅਕਾਲੀ ਜੀ ਦੀ ਸਮਾਧ ਉਥੇ ਹੀ ਬਣਾਨ ਦਾ ਹੁਕਮ ਦਿੱਤਾ, ਤੇ ਇੱਕ ਬੜੀ ਜਾਗੀਰ ਇਸ ਕੌਮੀ ਸ਼ਹੀਦ ਦੀ ਸਦਾ ਲਈ ਯਾਦਗਾਰ ਕਾਇਮ ਰੱਖਣ ਹਿਤ। ਸਮਾਧ ਦੇ ਨਾਲ ਲੰਗਰ ਲਈ ਲਗਾ

---

* ਇਨ੍ਹਾਂ ਪੰਦਰਾਂ ਸੌ ਅਕਾਲੀਆਂ ਵਿਚੋਂ ੪੭੦ ਮੈਦਾਨ ਜੰਗ ਵਿਚ ਸ਼ਹੀਦ ਹੋਏ ਤੇ ਬਾਕੀ ਦੇ ਲਗ ਭਗ ਸਾਰੇ ਫੱਟੜ ਸਨ, ਜਿਨ੍ਹਾਂ ਵਿਚੋਂ ਕਿਸੇ ਕਿਸੇ ਨੂੰ ਸੱਤ ਸੱਤ ਤੇ ਅੱਠ ਅੱਠ ਫਟ ਲੱਗੇ ਸਨ।

ਦਿੱਤੀ *, ਤੇ ਇਕ ਛੋਟਾ ਜਿਹਾ ਜੱਥਾ ਅਕਾਲੀ ਸਿੰਘਾਂ ਦਾ ਸਮਾਧ ਤੇ ਲੰਗਰ ਦੀ ਸੇਵਾ ਲਈ ਉੱਥੇ ਰੱਖਿਆ। ਸਮਾਧ ਦੇ ਲਾਗੇ ਕਰਕੇ ਇੱਕ ਛੋਟਾ ਜਿਹਾ ਪਿੰਡ ਬੀ ਵਸਦਾ ਹੈ ਜਿਸਦਾ ਨਾਮ 'ਪੀਰ ਸਬਾਕ' ਹੈ ਤੇ ਏਹ ਸਮਾਧ ਨੁਸ਼ੈਹਰੇ ਤੋਂ ਪਾਰ ਚਾਰ ਕੁ ਮੀਲ ਚੜ੍ਹਦੇ ਵਲ ਹੈ।

ਇਸ ਲੜਾਈ ਦੀ ਫਤਹ ਦੀ ਆਸ ਮਹਾਰਾਜਾ ਰਣਜੀਤ ਸਿੰਘ ਅਰੰਭ ਵਿਚ ਉੱਕੀ ਚੁਕਾ ਬੈਠਾਸੀ ਏਹ ਕੇਵਲ ਅਕਾਲੀ ਫੂਲਾ ਸਿੰਘ ਦੀ ਨਿਰਭੈ ਸੂਰ ਬੀਰਤਾ ਦਾ ਸਿੱਟਾ ਸੀ, ਜੋ ਅਕਾਲੀ ਜੀ ਨੇ ਸ਼ੇਰ

---

* ਅੰਗ੍ਰੇਜ਼ੀ ਰਾਜ ਦੇ ਹੋ ਜਾਣ ਪਰ ਬੀ ਏਹ ਜਾਗੀਰ ਲੰਗਰ ਲਈ ਸਮਾਧ ਦੇ ਨਾਮ ਪਰ ਬਹਾਲ ਰਹੀ ਹੈ, ਇਸ ਸਮਾਧ ਦੇ ਦਰਸ਼ਨ ਨੂੰ ਜਿਸਤਰਾਂ ਸਿੱਖਤੇ ਹਿੰਦੂ ਪਿਆਰ ਨਾਲ ਆਉਂਦੇ ਹਨ ਇਸੇ ਤਰਾਂ ਪਠਾਣ ਬੀ ਵਡੇ ਮਾਣ ਨਾਲ ਹੁਣ ਤੀਕ ਦਿਦਾਰਿਆਂ ਨੂੰ ਆਉਂਦੇ ਹਨ, ਲੰਗਰ ਹੁਣ ਬੀ ਵਰਤਦਾ ਹੈ, ਸਾਲ ਵਿਚ ਇਸ ਸਮਾਧ ਪਰ ਦੋ ਵਾਰ ਮੇਲਾ ਬੀ ਲਗਦਾ ਹੈ, ਇਕ ਵਾਢੀ ਵਿਸੋਏ ਦੇ ਦਿਨ ਤੇ ਦੂਜਾ ਦੁਸੈਹਰੇ ਨੂੰ। ਫੌਜੀ ਖਾਲਸੇ ਚੋਖੀ ਸੇਵਾ ਕਰਦੇ ਹਨ। ਸਰ ਲੈਪਲ ਗ੍ਰਿਫ਼ਨ।

ਪੰਜਾਬ ਦੀ ਨੀਤੀ ਦੀ ਵਿਚਾਰ ਦੇ ਵਿਰੁੱਧ ਗੁਰਮਤੇ ਦੀ ਪਵਿਤ੍ਰ ਮ੍ਰਯਾਦਾ ਦੀ ਅਟੱਲਤਾ ਲਈ ਕਰ ਦੱਸੀ। ਇਸ ਫਤੇ ਦਾ ਅਸਰ ਸਰਹੱਦ ਵਿਚ ਏਹ ਹੋਇਆ ਕਿ ਜਮਰੋਦ ਤੋਂ ਲੈਕੇ ਮਾਲਾਕੰਡ (ਸੁਵਾਤ) ਤੇ ਰੁਸਤਮ (ਬੁਨੇਰ ਤੋਂ ਲੈ ਕੇ ਇਲਾਕਾ ਖਟਕ) ਤੀਕ ਸਾਰਾ ਖਾਲਸੇ ਦੇ ਕਬਜ਼ੇ ਵਿਚ ਆ ਗਿਆ, ਏਹ ਓਹੀ ਸਰਹੱਦੀ ਇਲਾਕਾ ਹੇ ਜਿਸ ਦੇ ਫਤਹ ਕਰਨਵਿਚਅਕਬਰ ਤੇ ਜਹਾਂਗੀਰਜੈਸੇ ਸ਼ਹਨ-ਸ਼ਾਹ ਨੂੰ ਮੁਦਤਾਂ ਤੀਕ ਲੜਨਾਂਪਿਆ, ਤੇ ਬੀਰਬਲ ਜੈਸੇ ਜਰਨੈਲ ਤੇ ਦਾਨੇ ਵਜ਼ੀਰ ਨੂੰ ਆਪਣੀ ਜਾਨ ਵਾਰਨੀ ਪਈ ਸੀ, ਅੱਜ ਓਹੀ ਇਲਾਕਾ ਅਕਾਲੀ ਤਲਵਾਰ ਨਾਲ ਸੋਧਿਆ ਹੋਇਆ ਅੱਗੇ ਨੂੰ ਸਿੱਖ ਰਾਜ ਦਾ ਇਕ ਹਿੱਸਾ ਹੋ ਗਿਆ, ਦੂਜਾ ਇਸ ਫਤਹ ਨਾਲ ਸਾਰੇ ਸਿਰਹੱਦੀ ਇਲਾਕੇ ਦੇ ਆਦਮ ਖਾਣੇ ਪਠਾਣਾਂ ਦੇ ਦਿਲਾਂ ਤੇ ਖਾਲਸੇ ਦੀ ਬਹਾਦਰੀ ਦੀ ਓਹ ਧਮਕ ਬੈਠੀ ਕਿ ਸਿੱਖਾਂ ਦਾ ਨਾਮ ਸੁਣਦਿਆਂ ਹੀ ਪਠਾਣਾਂ ਦੇ ਦਿਲ ਸੀਨਿਆਂ ਵਿੱਚ ਦੈਹਲ ਜਾਂਦੇ ਸਨ। ਅਜ ਤੀਕ ਸਾਡੇ ਇਲਾਕੇ ਦੇ ਬਹਾਦਰ ਪਠਾਣ ਸੈਂਕੜੇ ਕਹਾਵਤਾਂ, ਮਿਸਾਲਾਂ ਤੇ ਗੀਤਾਂ ਵਿਚ ਖਾਲਸੇ ਦਾ ਨਾਮ ਬੜੇ ਸਨਮਾਨ ਨਾਲ ਯਾਦਕਰਦੇ ਹਨ, ਨਮੂਨੇ ਲਈ ਅਸੀ ਉਨ੍ਹਾਂ ਵਿਚੋਂ ਇੱਥੇ ਇਕ

ਪੁਰਾਣੇ ਪਸ਼ਤੋ ਗੀਤ ਦੇ ਕੁਝ ਬੰਦ ਤੇ ਕਹਾਵਤਾਂ ਜੋ ਸਾਨੂੰ ਮਿਲ ਸਕੀਆਂ ਹਨ ਪਾਠਕਾਂ ਦੇ ਪੇਸ਼ ਕਰਦੇ ਹਾਂ, ਇਨ੍ਹਾਂ ਵਿਚ ਇਸ ਭਿਆਨਕ ਲੜਾਈ ਦਾ ਨਕਸ਼ਾ ਉਸ ਸਮੇਂ ਦਾ ਪ੍ਰਸਿੱਧ ਪਸ਼ਤੋ ਦਾ ਕਵੀ ਮੁਲਾਂ ਰਸ਼ੀਦ ਆਪਣੇ ਇਸ ਪਸ਼ਤੋ ਗੀਤ ਵਿਚ ਕਮਾਲ ਸੁੰਦ੍ਰਤਾ ਤੇ ਸਫਾਈ ਨਾਲ ਬੰਨ੍ਹਦਾ ਹੈ, ਜਿਨ੍ਹਾਂ ਤੋਂ ਸਾਡਾ ਦਬਦਬਾ, ਬੀਰਤਾ ਤੇ ਦਰਿਆ ਦਿਲੀ ਚੋ ਚੋ ਪੈਂਦੀ ਹੈ ਜੋ ਇਸ ਤਰਾਂ ਅਰੰਭ ਹੋਂਦਾ ਹੈ:—

[ ਪਸ਼ਤੋ ਗੀਤ ]

(੧) ਰਾਲੋ ਫੋਜੂਨਾ ਦਾ ਸਰਕਾਰ ਅਲਮਾਂ।
(੨) ਜੰਗ ਜੋੜ ਸ਼ੋ ਪੋਰੇ ਪਾਨੋ ਖ਼ਾਰ ਅਲਮਾਂ।
(੩) ਉਲਸਾ ਜਮਾ ਸ਼ਏ ਚੇ ਚਾ ਪਜ਼ੜਕੇ ਨੰਗਦੇ।
(੪) ਖ਼ਲਕਾ ਇਸਲਾਮ ਦਾ ਕੁਫਰ ਜੰਗਦੇ।
(੫) ਦਾ ਤਰਾਕਏ ਪਸਰ ਗ਼ਬਾਵਾ।
(੬) ਰੁਵਬਦਾ ਜ਼ਿਆਰਤ ਜੁਮੇ ਇਸ਼ਪਾਵਾ।
(੭) ਦ੍ਬਾਦਾ ਸਿਕ ਦਾ ਨਜ਼ਾਰੋ ਸ਼ੁਵਾ।
(੮) ਕੜਸਾ ਦਾ ਤੋਪੋ ਗ਼ੁਬਾਰੋ ਸ਼ੁਵਾ॥

* * * *

(੯) ਗ਼ਜ਼ਿਆਨੋ ਖਾ ਉਕੜਲਾਤੁਗਾਜ਼ਾਨੇਰੁਦਕੜੋ
(੧੦) ਡੇਰ ਕਸਾ ਦੋਵਾੜੋ ਗ਼ਾੜੋ ਫਿਤ ਕੜੋ॥

(੧੧) ਵਲੇ ਮਾਖ਼ਾਮ ਕੇ ਸ਼ੁਵਲਾ ਮਾਤੇ ।
(੧੨) ਡੇਰਇ ਗ਼ਾਬਿਆਨੋ ਨਾ ਸ਼ੁਵਾ ਪਾਤੇ ।
(੧੩) ਸੀਕਾਨੋ ਚਗ਼ੀਦਾ ਅਕਾਲ ਕੜੋ ।
(੧੪) ਗ਼ਾਬਿਆਨੋ ਰੁਕ ਪੇਸਰ ਮਾਲਕੜੋ ।

* * * *

(੧੫) ਦੇ ਖ਼ੁਵਾਦਾ ਪਾਤੇਸ਼ਰੂ ਸ਼ੋਰ ਸ਼ਹੋ ।
(੧੬) ਸ਼ਮੁੰਗਨਾ ਪਾਤੇ ਕਿਲੇ ਕੋਰ ਸ਼ੋਹ ॥
(੧੭) ਦਹਦਾਸੇ ਰੁਵਚਨਾ ਅਮਾਨ ਗ਼ੁਵਾੜਾ ।
(੧੮) ਹਰ ਚਾਬਵੇ ਨਨ ਦੁਨੀਆ ਲਾੜਾ ।

* * * *

(੧੯) ਸਰਕਾਰ ਲਾ ਖ਼ੁਦਾਇ ਵਰਕੜੇ ਸ਼ੋਰਦੇ ।
(੨੦) ਦੁਨੀਆ ਕੇ ਸੀਕਦਾ ਤੁਰੇ ਸ਼ੋਰਦੇ ।
(੨੧) ਸ਼ੀਕਾਨ ਸਦੀ ਦਾ ਦੇਵਾਨ ਦਾ ਕੜਾ ਮਾਰਦੀ।
(੨੨) ਦਾਪ ਮੁੰਗਲਦੀ ਨਿਵਲੀ ਰਬ ਗ਼ਫਾਰ ਦੀ।
(੨੩) ਉਲਸਬਿਆਵਰਾ ਗ਼ਏ ਸੁਕਾਰ ਲਾਨ ਨਾਵਾਤੇ
(੨੪) ਸੁਕਾਰ ਬਖਸ਼ੀਸ਼ ਉਕੋ ਹਰਸੋਕਪਬਾਇਸ਼ੋਪਾਤੇ।
(੨੫) ਨਕੇਗੀ ਸੀਕੋਸਰਾ ਜੰਗ ਸ਼ਇਪਕਲਾਰਅਲਮਾਂ।
(੨੬) ਰਾਲੋ ਫੋਜ਼ੂਨਾ ਦਾ ਸਰਕਾਰ ਅਲਮਾਂ ।
(੨੭) ਸੀਕਾਨਦੀ ਟੋਲ ਤੂਰਬਨ ਖੋ ਬਰਪਕੇਨਹੰਗ ਦੇ।
(੨੮) ਖਲਕਾ ਇਸਲਾਮ ਦਾ ਕੁਫਰ ਜੰਗ ਦੇ ।

* * * *

ਵਾਰਤਕ ਉਲਥਾ:-

(੧) ਸਰਕਾਰ(ਮਹਾਰਾਜਾ ਰਣਜੀਤ ਸਿੰਘ) ਦੀਆਂ ਫੌਜਾਂ ਆ ਪਹੁੰਚੀਆਂ।
(੨) ਯੁਧ ਪਾਰ ਨੁਸ਼ੈਹਰੇ ਅਰੰਭ ਹੋਇਆ।
(੩) ਲੋਕੋ !ਇਕੱਤ੍ਰ ਹੋ ਜਾਵੋ ਜਿਨ੍ਹਾਂ ਦੇ ਮਨ ਵਿਚ (ਇਸਲਾਮ ਦਾ) ਨੰਗ ਹੈ।
(੪) (ਕਿਉਂਕਿ) ਏਹ ਇਸਲਾਮ ਤੇ ਕੁਫਰ ਦਾ ਜੰਗ ਹੈ।
(੫) ਤਰਕੀ ( ਨੁਸ਼ੈਹਰੇ ਦੀ ਪਹਾੜੀ ) ਤੇ ਗਜ਼ਾ (ਮਜ਼੍ਹਬੀ ਲੜਾਈ) ਸੀ।
(੬) (ਓਹ) ਵੀਰਵਾਰ ਦਾ ਦਿਨ ਤੇ ਸ਼ੁਕਰ ਦੀ ਰਾਤ ਸੀ।
(੭) ਸਿੰਘਾਂ ਦੇ (ਰਣਜੀਤ) ਨਗਾਰਿਆਂ ਦੀ ਗੂੰਜ ਉੱਠੀ।
(੮) (ਨਾਲ ਹੀ) ਤੋਪਾਂ ਤੇ ਜ਼ੰਬੂਰਿਆਂ ਦੀ ਕੜ ਕੜਾਟ ਮਚ ਗਈ।
(੯) ਗਾਜ਼ੀਆਂ ਨੇ ( ਆਪਣੇ ਵੱਲੋਂ ) ਬਹੁਤ ਬਹਾਦਰੀ ਕੀਤੀ ਤੇ ਆਪਣੇ ਆਪ ਨੂੰ ਵਾਰ ਦਿੱਤਾ।
(੧੦) ਦੋਹਾਂ ਧਿਰਾਂ ਦੇ ਬਹੁਤ ਸਾਰੇ ਆਦਮੀ ਮੋਏ।
(੧੧) ਪ੍ਰੰਤੂ ਸਾਂਝ ਪੈਂਦਿਆਂ ਹੀ ( ਗ਼ਾਜ਼ੀਆਂ ਵੱਲ ),

ਭਾਂਜ ਪੈ ਗਈ।
(੧੨) ਪਹਾੜੀ ਦੇ(ਮੋਰਚੇ)ਗ਼ਾਜ਼ੀਆਂ ਤੋਂ ਛੁਟ ਗਏ।
(੧੩) ਸਿੰਘਾਂ ਨੇ 'ਅਕਾਲ' 'ਅਕਾਲ' ਦੇ ਜੈਕਾਰੇ ਗਜਾਏ।
(੧੪) ਗ਼ਾਜ਼ੀਆਂ ਨੇ (ਇਸ ਲੜਾਈ ਪਰ) ਆਪਣਾ ਸਰਬੰਸ ਵਾਰ ਦਿੱਤਾ।
(੧੫) ਹੁਣ ਭਾਜੜ ਦਾ ਡਾਢਾ ਹਾਹਾਕਾਰ ਮਚਿਆ।
(੧੬) ਸਭ ਪਠਾਣਾਂ ਤੋਂ ਘਰ ਬਾਹਰ ਰਹ ਗਿਆ।
(੧੭) ਐਸੇ (ਭਿਆਨਕ)ਦਿਨ ਤੋਂ (ਰੱਬ) ਬਚਾਏ।
(੧੮) ਸਭ ਕੋਈ ਕੈਂਹਦਾ ਸੀ ਕਿ ਅਜ ਪਰਲੋ ਆ ਗਈ।
(੧੯) (ਅੱਜ) ਸਰਕਾਰ(ਮਹਾਰਾਜਾ ਰਣਜੀਤ ਸਿੰਘ ਨੂੰ ਰੱਬ ਨੇ ਬੜਾ ਇਕਬਾਲ ਬਖਸ਼ਿਆ ਹੈ)
(੨੦) ਖਾਲਸੇ ਦੀ ਤਲਵਾਰ ਦੀ ਸਾਰੇ ਸੰਸਾਰ ਵਿਚ ਧਾਕ ਹੈ।
(੨੧) ਖਾਲਸਾ ਕੀ ਹੈ (ਮਾਨੋਂ) ਹਰਇਕ ਕੋਹਮਾਰ (ਇੱਕ ਪਹਾੜ) ਦਾ ਦੇਵ ਹੈ।
(੨੨) ਇਨ੍ਹਾਂ (ਸਿੱਖਾਂ) ਵੱਲ ਰੱਬ ਦੀ ਨਜ਼ਰ ਸਵੱਲੀ ਹੈ।
(੨੩) ਮੁਲਖਈ (ਲੋਕ)ਅਕੱਠੇ ਹੋਕੇ ਫੇਰ ਸਰਕਾਰ ਅੱਗੇ ਜਾਨ ਬਖਸ਼ੀ ਲਈ ਮਿੰਨਤਵਾਰ ਹੋਏ।

(੨੪) ਮਹਾਰਾਜਾ ਸਾਹਿਬ ਨੇ (ਰੈਹਮ ਕਰਕੇ) ਸਭ ਨੂੰ ਬਖਸ਼ ਦਿਤਾ ਤੇ ਸਾਰੇ ਲੋਕ ਆਪੋ ਆਪਣੀ ਥਾਂ ਤੇ ਆ ਵੱਸੇ।

(੨੫) ਲੋਕੋ ! ਸਿੰਘਾਂ ਨਾਲ ਲੜਿਆਂ ਪੂਰੀ ਨਹੀਂ ਪੈਣੀ, ਅਰਾਮ ਨਾਲ ਰਹੋ।

(੨੬) ਸ੍ਰਕਾਰ ਦੀਆਂ ਫੌਜਾਂ ਆ ਪਹੁੰਚੀਆਂ ਲੋਕਾ।

(੨੭) ਖਾਲਸਾ ਤਾਂ ਸਾਰਾ ਈ ਤਲਵਰੀਆ ਹੈ ਪਰ ਨਿਹੰਗ (ਅਕਾਲੀ) ਸਭ ਤੋਂ ਵੱਧ ਹਨ।

(੨੮) ਲੋਕਾ ਇਸਲਾਮ ਤੇ ਕੁਫਰ ਦੀ ਲੜਾਈਸੀ।

ਇਸ ਉਪ੍ਰੋਕਤ ਗੀਤ ਦਾ ਰਸ ਤੇ ਸੁੰਦ੍ਰਤਾ ਜੋ ਪਸ਼ਤੋ ਵਿਚ ਹੈ ਓਹ ਪਸ਼ਤੋ ਪੜ੍ਹੇ ਭਲੀ ਪ੍ਰਕਾਰ ਸਮਝ ਸਕਦੇ ਹਨ, ਪਹਲੇ ਪਹਲ ਜਦ ਏਹ ਗੀਤ ਸਾਡੀ ਨਜ਼ਰੀ ਪਿਆ ਤਾਂ ਅਸਾਂ ਕਈ ਵਾਰੀ ਰਸ ਲੈ ਲੈ ਕੇ ਮੁੜ ਮੁੜ ਪੜ੍ਹਿਆ।

ਨੁਸ਼ੈਹਰੇ ਦੀ ਇਸੇ ਲੜਾਈ ਦੀ ਬਾਬਤ, ਜੋ ਇਸ ਇਲਾਕੇ ਦੇ ਪਠਾਣਾਂ ਵਿਚ "ਲੋਇਆ ਗ਼ਜ਼ਾ" ਅਰਥਾਤ ਵੱਡੀ ਜਹਾਦੀ ਲੜਾਈ ਦੇ ਨਾਮ ਪਰ ਪ੍ਰਸਿੱਧ ਹੈ, ਕੁਝ ਕੁ ਪਸ਼ਤੋ ਦੀਆਂ ਕਹਾਵਤਾਂ ਹੇਠਾਂ ਲਿਖਦੇ ਹਾਂ ਜਿਨ੍ਹਾਂ ਤੋਂ ਖਾਲਸੇ ਦਾ ਦਬਦਬਾ ਤੇ ਐਸ਼ਵਰਜ ਤੇ ਸਮੇਂ ਦੀ ਬੀਰਤਾ ਚੰਗੀ ਤਰਾਂ ਸਪਸ਼ਟ ਹੋਂਦੀ ਹੈ।

੧—ਨੁਸ਼ੈਹਰੇ ਦੀ ਇਸੇ ਲੜਾਈ ਦੀ ਭਾਂਜ ਵਿੱਚੋਂ ਕੁਝਕੁ ਗ਼ਾਜ਼ੀ ਨੱਠ ਕੇ ਬਚੇ ਸਨ, ਉਨ੍ਹਾਂ ਵਿਚ ਮੁਲਾਂ ਰਸ਼ੀਦ ਬੀ ਸੀ ਜੋ ਬੜਾ ਜੋਸ਼ੀਲਾ ਗ਼ਾਜ਼ੀ ਤੇ ਇਸ ਇਲਾਕੇ ਦਾ ਪ੍ਰਸਿੱਧ ਮੌਲਵੀ ਸੀ। ਇਸ ਲੜਾਈ ਵਿਚ ਜਦ ਇਸ ਨੇ ਸਿੰਘਾਂ ਦੇ ਹੱਥ ਡਿੱਠੇ ਤਾਂ ਇਸ ਤੇ ਖਾਲਸੇ ਦੇ ਰੋਅਬ ਦਾ ਐਸਾ ਪ੍ਰਭਾਵ ਛਾਇਆ ਕਿ ਮੁੜ ਸਾਰੀ ਉਮਰ ਵਿਚ ਕਦੇ ਸਿੰਘਾਂ ਦੇ ਵਿਰੁਧ ਜਹਾਦ ਦਾ ਨਾਮ ਬੀ ਨਾਂ ਲਿਆ। ਕੁਝ ਸਮੇਂ ਦੇ ਬਾਦ ਇਸ ਮੁਲਾਂ ਨੂੰ ਕਿਸੇ ਨੇ ਪੁਛਿਆ ਕਿ ਫੇਰ ਸਿੰਘਾਂ ਨਾਲ ਜਹਾਦ ਕਦ ਕਰੋਗੇ? ਤਾਂ ਮੁਲਾਂ ਨੇ ਆਖਿਆ ਕਿ "ਸਿੰਘਾਂ ਨਾਲ ਸਾਹਮਣੇ ਹੋ ਕੇ ਲੜਨ ਦਾ ਇਰਾਦਾ ਤਾਂ ਮੈਂ ਸਾਰੀ ਉਮਰ ਲਈ ਛੱਡ ਦਿਤਾ ਹੈ, ਪਰ ਹਾਂ ਇਕ ਸੂਰਤ ਵਿਚ ਆਪਣਾਂ ਇਰਾਦਾ ਬਦਲ ਸਕਦਾ ਹਾਂ, ਤੇ ਓਹ ਇਹ ਹੈ ਕਿ ਮੈਨੂੰ ਕੋਈ ਏਨਾਂ ਲੰਮਾਂ ਨੇਜ਼ਾ ਬਣਾ ਦੇਵੇ ਕਿ ਮੈਂ ਸਰਹੱਦ ਦੇ ਉੱਚੇ ਪਹਾੜਾਂ ਦੀਆਂ ਚੋਟੀਆਂ ਤੇ ਬੈਠ ਕੇ ਮਾਝੇ ( ਪੰਜਾਬ ) ਵਿਚ ਸਿੰਘਾਂ ਨੂੰ ਉਸ ਨੇਜ਼ੇ ਨਾਲ ਮਾਰ ਸਕਾਂ, ਤਦ ਤਾਂ ਗ਼ਾਜ਼ੀ ਬਣਨੇ ਨੂੰ ਤਿਆਰ ਹਾਂ, ਪਰ ਜੇ ਕਦੀ ਆਪ ਆਖੋ ਕਿ ਮਦਾਨ ਵਿਚ ਸਿੰਘਾਂ ਨਾਲ ਹੱਥੋ ਹੱਥੀਂ ਲੜਾਂ ਤਾਂ ਏਹ ਮੇਰੇ ਤੋਂ ਨਹੀਂ ਹੋ ਸਕਦਾ,

ਕਿਉਂਕਿ ਸਿੰਘਾਂ ਨੂੰ ਮੈਦਾਨ ਵਿੱਚ ਸਾਹਮਣੇ ਦੇਖ ਕੇ ਮੇਰੀਆਂ ਸੱਤੇ ਸੁਧਾਂ ਭੁਲ ਜਾਂਦੀਆਂ ਹਨ"। ਫੇਰ ਮੁਲਾਂ ਸਾਹਿਬ ਆਪਣੇ ਪੈਰਾਂ ਨੂੰ ਚੁੰਮ ਕੇ ਉਨ੍ਹਾਂ ਨੂੰ ਕੈਹਣ ਲੱਗਾ ਕਿ ਮੈਂ ਨੁਸ਼ੈਹਰੇ ਦੀ ਲੜਾਈ ਵਿਚ ਕੇਵਲ ਇਨ੍ਹਾਂ ਪੈਰਾਂ ਦੀ ਮਦਦ ਨਾਲ ਨੱਠ ਕੇ ਜੀਊਂਦਾ ਬਚ ਨਿਕਲਿਆ ਸਾਂ, ਨਹੀਂ ਤਾਂ ਆਪਣੇ ਕਈ ਹਜ਼ਾਰ ਸਾਥੀਆਂ ਦੀ ਤਰਾਂ ਮੈਦਾਨ ਜੰਗ ਵਿਚ ਹੀ ਕੁਤ੍ਰਿਆ ਜਾਂਦਾ।

੨–ਇਹ ਮੁਲਾਂ ਚੰਗਾ ਆਲਮ ਫਾਜ਼ਲ ਤੇ ਹਸਮੁਖ ਹੋਣ ਦੇ ਕਾਰਨ ਇਸਦੀ ਵਡੇ ਵਡੇ ਰਈਸਾਂ ਤੇ ਹਾਕਮਾਂ ਤਕ ਪਹੁੰਚ ਸੀ, ਇਕ ਵਾਰੀ ਏਹ ਕਾਬਲ ਦੇ ਦਰਬਾਰ ਵਿਚ ਗਿਆ ਤਾਂ ਉਥੇ ਦੇ ਹਾਕਮ ਨੇ, ਜੋ ਕੁਝ ਸਮੇਂ ਤਕ ਪਿਸ਼ਾਵਰ ਦਾ ਗਵਰਨਰ ਬੀ ਰੈਹ ਚੁਕਾ ਸੀ, ਮੁਲਾਂ ਸਾਹਿਬ ਨਾਲ ਸਿੱਖਾਂ ਦੀ ਨੁਸ਼ੈਹਰੇ ਦੀ ਲੜਾਈ ਦਾ ਜ਼ਿਕਰ ਕਰਦੇ ਹੋਏ ਆਖਿਆ ਕਿ ਪਿਸ਼ਾਵਰ ਦਾ ਬਾਲੇਸਾਰ (ਕਿਲਾ) ਬੜਾ ਹੀ ਮਜ਼ਬੂਤ ਹੈ, ਤੇ ਜੇ ਕਦੀ ਏਹ ਕਾਬਲ ਵਿਚ ਹੁੰਦਾ ਤਾਂ ਬੜਾ ਕੰਮ ਦੇਂਦਾ। ਮੁਲਾਂ ਨੇ ਹੱਸ ਕੇ ਕਿਹਾ ਕਿ ਇਸ ਕਿਲੇ ਦਾ ਕਾਬਲ ਪਹੁੰਚਣਾਂ ਤਾਂ ਬੜਾ ਹੀ ਸੌਖਾ ਹੈ, ਜੇ ਆਪ ਚਾਹੋ ਤਾਂ ਮੈਂ ਇਸਦਾ ਚੰਗੀ ਤਰਾਂ ਪ੍ਰਬੰਧ ਕਰ ਸਕਦਾ ਹਾਂ।

ਹਾਕਮ ਨੇ ਪੁਛਿਆ ਕਿਸਤਰਾਂ ? ਤਾਂ ਆਪ ਨੇ ਆਖਿਆ ਕਿ "ਆਪ ਚਾਰੇ ਭਾਈ ਮੇਰੇ ਨਾਲ ਪਿਸ਼ਾਵਰ ਚਲੋ ਤੇ ਮੈਂ ਆਪ ਨੂੰ ਕਿਲੇ ਦੀ ਹਰਇਕ ਬਾਹੀ ਨਾਲ ਮਜ਼ਬੂਤ ਰੱਸਿਆਂ ਨਾਲ ਬੰਨ੍ਹ ਦਿਆਂਗਾ ਤੇ ਸਾਹਮਣੇ ਪਾਸੇ ਤੋਂ ਇੱਕ ਸਿੰਘ ਨੂੰ ਆਪ ਪਰ ਛੱਡ ਦਿਆਂਗਾ, ਤੇ ਜਦ ਆਪ ਉਸ ਸਿੰਘ ਨੂੰ ਦੇਖਦੇ ਹੀ ਘਬਰਾ ਕੇ ਨੱਸੋ ਗੇ, ਜੈਸਾ ਕਿ ਤੁਸੀ ਆਮ ਕਰਦੇ ਹੋ, ਤਾਂ ਏਹ ਕਿਲਾ ਬਰਾਬਰ ਆਪ ਦੇ ਪਿਛੇ ਖਿਚੀਂਦਾ ਹੋਇਆ ਕਾਬਲ ਪਹੁੰਚ ਜਾਏਗਾ"। ਕੈਂਹਦੇ ਹਨ ਕਿ ਮੁਲਾਂ ਦੇ ਇਸ ਲਤੀਫੇ ਨੂੰ ਸੁਣਕੇ ਸਾਰੇ ਦਰਬਾਰੀ ਹੱਸ ਹੱਸ ਕੇ ਦੂਹਰੇ ਹੋ ਹੋ ਪੈਂਦੇ ਸਨ ਤੇ ਮੁਲਾਂ ਨੂੰ ਸ਼ਾਬਾਸ਼ ਕੈਂਹਦੇ ਹੋਏ ਹਰੇਕ ਆਖਦਾ ਸੀ ਕਿ ਖੂਬ ਨਕਸ਼ਾ ਉਤਾਰਿਆ ਹਈ।

ਪਾਠਕ ਜੀ ! ਆਪ ਇਨ੍ਹਾਂ ਕਹਾਵਤਾਂ ਤੋਂ ਅਨੁਮਾਨ ਕਰ ਸਕਦੇ ਹੋ ਕਿ ਸਰਹੱਦ ਵਿਚ ਖਾਲਸੇ ਦਾ ਇਸਲਗ਼ਾਈ ਨਾਲ ਕਿੰਨਾਂ ਦਬਦਬਾ ਛਾ ਗਿਆ ਸੀ, ਖਾਸ ਕਰਕੇ ਅਕਾਲੀਆਂ ਤੋਂ ਤਾਂ ਇਨ੍ਹਾਂ ਦੀ ਜਾਨ ਸ਼ਨਿਓਂ ਜਾਂਦੀ ਸੀ। ਅੱਜ ਤੀਕ ਏਹ ਅਖਾਵਤ ਸਾਰੇ ਇਲਾਕੇ ਵਿਚ ਆਮ ਪ੍ਰਚਲਤ ਹੈ ਕਿ ਜਦ ਕਿਸੇ ਦਾ ਮਾਲ ਕੋਈ ਖੁਰਦ ਬੁਰਦ ਕਰਨਾ ਚਾਹੇ ਤਾਂ ਉਸਨੂੰ ਡਰਾਵਾ ਦੇ ਕੇ ਠਾਕਦੇ ਹੋਇਆਂ

ਆਖਦੇ ਹਨ:—

ਪਸ਼ਤੋ—ਦਾਹਦ ਨਹੰਗਾਨੋ ਮਾਲਦੇ
ਦੇਨਾ ਅਸਮਾਨ ਗੋਵਾੜਾ ॥
ਉਲਥਾ—ਏਹ ਨਿਹੰਗਾਂ ਦਾ ਮਾਲ ਹੈ,
ਇਸ ਤੋਂ ਪਨਾਹ ਮੰਗੋ ॥

ਇਸੇ ਤਰਾਂ ਹੋਰ ਕਈ ਕਿੱਸੇ ਕਹਾਣੀਆਂ ਇਸ ਇਲਾਕੇ ਵਿਚ ਕਹੀਆਂ ਜਾਂਦੀਆਂ ਹਨ, ਜਿਨ੍ਹਾਂ ਤੋਂ ਸਾਡੇ ਐਸ਼ਵਰਜ ਤੇ ਉੱਚ ਆਚਰਨ ਦੀਆਂ ਅਦਭੁਤ ਮਿਸਾਲਾਂ ਮਿਲਦੀਆਂਹਨ *। ਕੁਝ ਸਮੇਂ ਦੇ ਬਾਦ ਜਦ ਸ਼ਾਹਜ਼ਾਦਾ ਨੌ ਨਿਹਾਲ ਸਿੰਘ ਪਿਸ਼ਾਵਰ ਦਾ ਗਵਰਨਰ ਹੋ ਕੇ ਆਇਆ ਤਾਂ ਆਪ ਸਭ ਤੋਂ ਪਹਿਲੇ ਅਕਾਲੀ ਫੂਲਾ ਸਿੰਘ ਦੀ ਸਮਾਧ ਪਰ ਪਹੁੰਚੇ, ਦਰਸ਼ਨ ਮੇਲੇ ਦੇ ਬਾਦ ਸਮਾਧ ਦੀ ਜਾਗੀਰ ਵਿਚ ਹੋਰ ਵਾਧਾ ਕੀਤਾ ਤੇ ਜੋ ਅਕਾਲੀ ਸਿੰਘ ਇਥੇ ਰੈਂਹਦੇ ਸਨ ਉਨ੍ਹਾਂ ਨੂੰ ਬਹੁਤ ਸਾਰਾ ਗੱਫਾ ਅਰਦਾਸਾ ਕਰਵਾਇਆ।

ਇਸ ਡੇਰੇ ਦੇ ਅਕਾਲੀ ਸਿੰਘਾਂ ਕੋਲ ਕਈ ਕੁ

---

* ਇਨ੍ਹਾਂ ਪਸ਼ਤੋ ਦੇ ਗੀਤਾਂ ਤੇ ਕਹਾਵਤਾਂ ਆਦ ਨੂੰ ਅਸੀ ਇਕ ਵੱਖ ਕਤਾਬ ਵਿਚ ਛਪਾਣ ਲਈ ਅਕੱਠੇ ਕਰ ਰਹੇ ਹਾਂ।

ਸ਼ਸਤ੍ਰ ਉਸ ਸਮੇਂ ਦੇ ਬੀ ਮੌਜੂਦ ਹਨ ਜਿਨ੍ਹਾਂ ਨੂੰ ਓਹ ਅਕਾਲੀ ਫੂਲਾ ਸਿੰਘਾਂ ਦੇ ਦਸਦੇ ਹਨ, ਇੱਕ ਸ੍ਰੀ ਸਾਹਿਬ ਦੇ ਦਰਸ਼ਨ ਸ੍ਰੀ ਹਜ਼ੂਰ ਸਾਹਿਬ ਵੀ ਕਰਵਾਏ ਜਾਂਦੇ ਹਨ, ਜੋ ਅਕਾਲੀ ਫੂਲਾ ਸਿੰਘ ਦੇ ਨਾਮ ਪਰ ਪ੍ਰਸਿੱਧ ਹੈ। ਇਹ ਸ੍ਰੀ ਸਾਹਿਬ ਜਿਸਦਾ ਦਰਸ਼ਨ ਲੇਖਕ ਨੇ ਬੀ ਕੀਤਾ ਹੈ, ਬੜੀ ਭਾਰੀ ਤੇ ਆਮ ਤਲਵਾਰ ਤੋਂ ਵੱਧ ਲੰਮੀਂ ਹੈ।

ਏਹ ਅਕਾਲੀ ਸਿੰਘ ਜੋ ਸਮਾਧ ਪਰ ਰਹਿੰਦੇ ਹਨ ਆਪਣੇ ਆਪ ਨੂੰ ਉਨ੍ਹਾਂ ਸਿੰਘਾਂ ਦੀ ਸੰਤਾਨ ਵਿਚੋਂ ਦਸਦੇ ਹਨ ਜਹੜਾ ਜੱਥਾ ਇਸ ਸਮਾਧ ਦੀ ਤੇ ਲੰਗਰ ਦੀ ਸੇਵਾ ਲਈ ਮਹਾਰਾਜਾ ਰਣਜੀਤ ਸਿੰਘ ਨੇ ਇੱਥੇ ਛੱਡਿਆ ਸੀ, ਇਨ੍ਹਾਂ ਵਿਚੋਂ ਦੋ ਚਾਰ ਸਿੰਘ ਬੜੇ ਤੇਜ ਪ੍ਰਤਾਪ ਵਾਲੇ ਹੋ ਗੁਜ਼ਰੇ ਹਨ।

ਅਕਾਲੀ ਫੂਲਾ ਸਿੰਘ ਦੀ ਇਸ ਸਮਾਧ ਤੋਂ ਛੁੱਟ ਇੱਕ ਹੋਰ ਪੱਕੀ ਯਾਦਗਾਰ ਸ੍ਰੀ ਅੰਮ੍ਰਿਤਸਰ ਵਿਚ ਬੀ ਮੌਜੂਦ ਹੈ, ਜੋ "ਅਕਾਲੀ ਫੂਲਾ ਸਿੰਘ ਦਾ ਬੁਰਜ" ਦੇ ਨਾਮ ਪਰ ਪ੍ਰਸਿੱਧ ਹੈ, ਇੱਥੇ ਬਹੁਤ ਸਾਰੇ ਅਕਾਲੀ ਸਿੰਘ ਰਹਿੰਦੇ ਹਨ, ਤੇ ਅਕਾਲੀਆਂ ਦੇ ਗੁਰਦੁਵਾਰਿਆਂ ਦੇ ਜੱਥੇਦਾਰ ਦਾ ਡੇਰਾ ਬੀ ਇੱਥੇ ਹੀ ਹੈ। ਅਕਾਲੀਆਂ ਦੀ ਛਾਉਣੀ ਤੇ ਅਕਾਲੀਆਂ ਦਾ ਬਾਗ਼ ਬੀ ਉਸੇ ਸਮੇਂ ਦੀ

ਯਾਦਗਾਰ ਹਨ ਜੋ ਖਾਲਸੇ ਦੀ ਗ਼ਫਲਤ ਦੇ ਕਾਰਨ ਚੰਗੀ ਹਾਲਤ ਵਿਚ ਨਹੀਂ ਰਹੇ।

ਏਹ ਦੱਸਿਆ ਹੀ ਜਾ ਚੁਕਿਆ ਹੈ ਕਿ ਅਕਾਲੀ ਫੂਲਾ ਸਿੰਘ ਦਾ ਇੱਕ ਦੂਜਾ ਭਰਾ ਬੀ ਸੀ ਜਿਸ ਦਾ ਨਾਮ ਸੰਤ ਸਿੰਘ ਸੀ, ਜਦ ਉਸ ਨੇ ਆਪਣੇ ਵੱਡੇ ਭਾਈ ਅਕਾਲੀ ਫੂਲਾ ਸਿੰਘ ਦਾ ਸਤਾਰਾ ਚਮਕਦਾ ਦੇਖਿਆ ਤਾਂ ਓਹ ਆਪਣਾ ਪਿੰਡ ਛਡ ਕੇ, ਜੋ ਹੁਣ ਵੈਰਾਨ ਹੋ ਰਿਹਾ ਸੀ, ਅਕਾਲੀ ਜੀ ਦੇ ਕੋਲ ਤਰਨ ਤਾਰਨ ਜੀ ਆ ਰਿਹਾ। ਇਸ ਦਾ ਵਿਆਹ ਅਕਾਲੀ ਫੂਲਾ ਸਿੰਘ ਨੇ ਖ਼ੁਦ ਚੋਹਲਾ ਸਾਹਿਬ ਤਸੀਲ ਤਰਨ ਤਾਰਨ ਵਿਖੇ ਮਾਈ ਸੁਖਾਂ (ਪ੍ਰਸਿੱਧ ਚੋਹਣੀ) ਦੇ ਨਾਲ ਕਰਵਾਇਆ, ਜੋ ਬੜੀ ਉਦਾਰ ਆਤਮਾਂ ਹੋ ਗੁਜ਼ਰੀ ਹੈ। ਇਸੇ ਤੋਂ ਸੰਤਸਿੰਘ ਦੇ ਦੋ ਪੁਤਰ ਜਨਮੇਂ, ਵਡੇ ਦਾ ਨਾਮ ਝੰਡਾ ਸਿੰਘ ਤੇ ਦੂਜੇ ਦਾ ਨਾਮ ਹਰੀ ਸਿੰਘ ਸੀ। ਝੰਡਾ ਸਿੰਘ ਬੇ ਉਲਾਦ ਗਿਆ,ਤੇਹਰੀ ਸਿੰਘ ਦੇ ਤਿਨਪੁਤ੍ਰ ਹੋਏ, ਵਡੇ ਦਾ ਨਾਮ ਗੁਰਦਿਤ ਸਿੰਘ, ਦੂਜੇ ਦਾ ਗੁਰਬਖਸ਼ ਸਿੰਘ ਤੇ ਛੋਟੇ ਦਾ ਨਾਮ ਸ਼ੇਰ ਸਿੰਘ ਸੀ। ਗੁਰਦਿਤ ਸਿੰਘ ਨੰਬਰਦਾਰ ਦਾ ਅੱਗੇ ਇੱਕਪੁਤਰ ਬਿਸ਼ਨਸਿੰਘ ਨੰਬਰਦਾਰ ਮੌਜੂਦ ਹੈ, ਗੁਰਬਖਸ਼ ਸਿੰਘ ਦਾ ਪੁਤਰ ਤਾਰਾ ਸਿੰਘ ਤੇ ਸ਼ੇਰ ਸਿੰਘ ਬੇ ਉਲਾਦੇ ਹਨ। ਅੱਜ

ਕੱਲ ਨੰਬਰਦਾਰੀ ਸ੍ਰਦਾਰ ਬਿਸ਼ਨ ਸਿੰਘ ਦੇ ਨਾਮ ਪਰ ਹੈ, ਤੇ ਇਨ੍ਹਾਂ ਦਾ ਇਕ ਪੁੱਤਰ ਹੈ ਜਿਸਦਾ ਨਾਮ ਜਸਵੰਤ ਸਿੰਘ ਹੈ। ਏਹ ਸਾਰੇ ਸ੍ਰੀ ਤਰਨ ਤਾਰਨ ਨਿਹੰਗਾਂ ਦੀ ਬਾਹੀ ਵਿਚ ਰਹਿੰਦੇ ਹਨ, ਇਨ੍ਹਾਂ ਦਾ ਸ਼ਜਰਾ ਇਸਤਰਾਂ ਹੈ:—



ਅਕਾਲੀ ਫੂਲਾ ਸਿੰਘ ਦੀ ਯਾਦਗਾਰੀ ਜੈਦਾਦ ਦੇ ਵਾਰਸ, ਸਿਵਾਏ ਨੁਸ਼ੈਹਰੇ ਵਾਲੀ ਜਾਗੀਰ ਦੇ ਜੋ ਸਮਾਧ ਦੇ ਨਾਮ ਪਰ ਹੈ, ਬਿਸ਼ਨ ਸਿੰਘ ਆਦਿ ਹੀ ਕਹਾਂਵਦੇ ਹਨ। ਸ੍ਰੀ ਅੰਮ੍ਰਿਤਸਰ ਵਿਚ ਬੁਰਜ ਅਕਾਲੀ ਫੂਲਾ ਸਿੰਘ ਦੇ ਨਾਲ ਦੀ ਲਗ ਪਗ ਚਾਹਲੀ ਵਿਘੇ ਜ਼ਮੀਨ ਸੰਨ ੧੯੧੧ ਵਿਖੇ ਸਰਕਾਰ ਨੇ ਖਰੀਦ ਲਈ ਜਿਸ ਦਾ ਮੁਲ ਇੱਕ ਲੱਖ ਪੰਜਾਹ ਹਜ਼ਾਰ ਰੁਪਯਾ ਸ਼ੇਰ ਸਿੰਘ ਤੇ ਬਿਸ਼ਨ ਸਿੰਘ ਨੂੰ ਮਿਲਿਆ, ਇਸੇ ਤਰਾਂ ਤਰਨ ਤਾਰਨ ਦੇ ਲਾਗੇ ਤਾਗੇ ਦੀਆਂ ਜ਼ਮੀਨਾਂ ਭੀ ਇਨ੍ਹਾਂ ਕੋਲ ਹਨ, ਸਾਨੂੰ ਇਸ ਗੱਲ ਦੇ ਲਿਖਦੇ ਹੋਇਆਂ ਅਤੀ ਸ਼ੋਕ ਤੇ ਭਾਰੀ ਖਤਰਾ ਹੈ ਕਿ ਏਹ ਬੇਮੁਲੀਆਂ ਜਾਗੀਰਾਂ ਜੋ ਅਕਾਲੀ ਫੂਲਾ ਸਿੰਘ ਜੈਸੇ ਅਦੁਤੀ ਬੀਰ ਬਹਾਦਰ ਜੋਧੇ ਦੀਆਂ ਜੀਂਵਦੀਆਂ ਯਾਦਗਾਰਾਂ ਹਨ ਜੇ ਇਸੇ ਤਰਾਂ ਵਿਕਦੀਆਂ ਵਿਕਾਂਦੀਆਂ ਰਹੀਆਂ ਤਾਂ ਇਸ ਮਹਾਂ ਬਲੀ ਦੇ ਨਾਮ ਨੂੰ ਛੇਤੀ ਮਿਟਾ ਦੇਣਗੀਆਂ।

—੦—

# ਅਕਾਲੀ ਫੂਲਾ ਸਿੰਘ ਦੇ ਗੁਣਾਂ ਪਰ ਇਕ ਸਾਧਾਰਨ ਨਜ਼ਰ

{ ਡੀਲ ਡੌਲ }

ਅਕਾਲੀ ਫੂਲਾ ਸਿੰਘ ਡੀਲ ਡੌਲ ਵਿਚ ਸੋਹਣਾਂ ਸਡੌਲ ਤੇ ਭਾਰੀ ਦਬਦਬੇ ਵਾਲਾ ਪੁਰਸ਼ ਸੀ, ਉਸਦਾ ਕੱਦ ਭਾਵੇਂ ਬਹੁਤ ਜ਼ਿਆਦਾ ਲੰਮਾਂ ਨਹੀਂ ਸੀ ਪਰ ਜੁਸਾ ਐਸਾ ਦੋਹਰਾ ਸੀ ਕਿ ਦੇਖਣੇ ਵਿਚ ਓਹ ਖਾਸਾ ਗਰਾਡੀਲ ਤੇ ਸੁੰਦ੍ਰ ਦੀਦਾਰੀ ਦਿਸਦਾ ਸੀ, ਸਰੀਰ ਐਸਾ ਸਾਧਿਆ ਹੋਇਆ ਸੀ ਕਿ ਐਨੀ ਵੱਡੀ ਉਮਰ ਵਿਚ ਭੀ ਉਹ ਨਾਮੀਂ ਜਵਾਨਾਂ ਤੋਂ ਧਾਵੇ ਵਿਚ ਸਦਾ ਅੱਗੇ ਨਿਕਲ ਜਾਂਦਾ ਸੀ। ਕਾਠੀ ਐਸੀ ਸੁਧਰੀ ਹੋਈ ਸੀ ਕਿ ਸਾਰੀ ਆਯੂ ਵਿੱਚ ਆਪ ਨੂੰ ਕਦੀ ਕਿਸੇ ਬਿਸਤਰੇ ਪਰ ਬੀਮਾਰ ਨਹੀਂ ਸੀ ਦੇਖਿਆ, ਆਪ ਦੇ ਤੇਜਸ੍ਵੀ ਚੇਹਰੇ ਤੇ ਅਰੋਗ ਬਦਨ ਨੂੰ ਦੇਖ ਕੇ ਆਪ ਦੀ ਉਮਰ ਦਾ ਤਖਮੀਨਾਂ ਲਾਣ ਵਿਚ ਅਕਸਰ ਦੇਖਣ ਵਾਲੇ ਭੁਲੇਖਾ ਖਾਂਦੇ ਸਨ। ਦੇਖਣੇ ਵਾਲੇ ਆਪ ਨੂੰ

ਚਾਹਲੀ ਪੰਜਤਾਲੀ ਸਾਲ ਦੀ ਉਮਰ ਤੋਂ ਵੱਧ ਨਹੀਂ ਸਨ ਸਮਝਦੇ ।

{ਆਤਮਕ ਸ਼ਕਤੀ}

ਅਕਾਲੀ ਜੀ ਆਤਮਕ ਸ਼ਕਤੀ ਵਿਚ ਇੱਥੋਂ ਤਕ ਪਰੀ ਪੂਰਨ ਸੇ ਤੇ ਚੇਹਰਾ ਐਨਾਂ ਤੇਜਵਾਨ ਸੀ ਕਿ ਕਈ ਵੇਰੀ ਬੜੇ ਬੜੇ ਬਲਵਾਨ ਗ਼ਨੀਮ ਉਸ ਨੂੰ ਦੇਖਦੇ ਹੀ ਘਬਰਾ ਕੇ ਝੱਗਾ ਜਾਂਦੇ ਸਨ । ਮੁਲਤਾਨ ਦੀ ਲੜਾਈ ਵਿਚ ਜਦ ਓਹ ਅੱਚਣਚੇਤ ਨਵਾਬ ਮੁਜ਼ੱਫਰ ਖਾਨ ਨਾਲ ਦੋ ਚਾਰ ਹੋਇਆ ਤਾਂ ਨਵਾਬ ਤੇ ਐਡਾ ਸਾਇਆ ਪਿਆ ਕਿ ਸੂਤੀ ਹੋਈ ਤਲਵਾਰ ਬਗ਼ੈਰ ਵਾਰ ਕਰਨ ਦੇ ਨਵਾਬ ਦੇ ਹੱਥੋਂ ਡਿਗ ਪਈ । ਰਸਨਾਂ ਵਿਚ ਓਹ ਸ਼ਕਤੀ ਤੇ ਖਿੱਚ ਭਰੀ ਪਈ ਸੀ ਕਿ ਬਚਨ ਸੁਣਦੇ ਹੀ ਲੋਕ ਬਿਵਸ ਹੋਏ ਹੋਏ ਆਪ ਵੱਲ ਖਿੱਚੇ ਚਲੇ ਆਂਵਦੇ ਸਨ, ਤੇ ਕੋਈ ਬੀ ਉਸ ਦੇ ਵਾਕਾਂ ਤੋਂ ਬਾਹਰ ਤੁਰਨ ਦੀ ਦਲੇਰੀ ਨਹੀਂ ਸੀ ਕਰ ਸਕਦਾ ।

{ਦ੍ਰਿੜ੍ਹਤਾ}

ਇਹ ਮਹਾਨ ਉੱਚ ਗੁਣ ਉਸ ਵਿਚ ਬਾਲ ਅਵਸਥਾ ਤੋਂ ਹੀ ਬਰਾਬਰ ਚਲਾ ਆਂਵਦਾ ਸੀ, ਜਦ ਉਸ ਨੂੰ ਕੋਈ ਗੱਲ ਪੰਥਕ ਹਾਣ-ਲਾਭ ਦੀ ਪੂਰੀ

ਪੂਰੀ ਤਰਾਂ ਮਲੂਮ ਹੋ ਜਾਂਦੀ ਤਾਂ ਫਿਰ ਚਾਹੇ ਸਾਰਾ ਸੰਸਾਰ ਪਲਟ ਜਾਏ ਪਰ ਉਸ ਦਾ ਇਰਾਦਾ ਕਦੀ ਨਹੀਂ ਸੀ ਪਲਟਦਾ। ਇੱਥੋਂ ਤੀਕ ਕਿ ਨਿਰਾਸਤਾ ਵਿਚ ਬੀ ਉਸ ਉੱਤੇ ਕਾਇਮ ਰੈਂਹਦਾ, ਬਲਕੇ ਨਿਰਾਸਤਾ ਦੇ ਹੋਣ ਵੇਲੇ ਸਗੋਂ ਉਸਦੇ ਚੇਹਰੇ ਤੇ ਵਧ ਬੀਰ ਰਸ ਦਾ ਰੰਗ ਚੜ੍ਹ ਜਾਂਦਾ ਸੀ, ਨੁਸ਼ੈਹਰੇ ਦੀ ਲੜਾਈ ਵਿਚ ਗੁਰਮਤਾ ਸੋਧਣ ਦੇ ਬਾਦ ਮਹਾਰਾਜਾ ਰਣਜੀਤ ਸਿੰਘ ਦੇ ਨਿਰਾਸ ਹੋ ਜਾਣੇ ਪਰ ਬੀ ਓਹ ਉਸੇ ਤਰਾਂ ਆਪਣੇ ਇਰਾਦੇ ਪਰ ਦ੍ਰਿੜ੍ਹ ਰਿਹਾ,ਤੇ ਆਪਣੀ ਜ਼ਿੰਮੇਵਾਰੀ ਪਰ ਬੇਗਿਣਤ ਗ਼ਾਜ਼ੀਆਂ ਨਾਲ ਲੜਾਈ ਅਰੰਭ ਦਿੱਤੀ, ਤਾਕਿ 'ਗੁਰਮਤੇ' ਦੀ ਪਵਿੱਤ੍ਰਤਾ ਬਚੀ ਰਹੇ।

{ਸੂਰਮਾਂ}

ਅਕਾਲੀ ਫੂਲਾ ਸਿੰਘ ਐਨਾਂ ਜੋਧਾ ਹੋਇਆ ਹੈ ਕਿ ਉਸਦੀ ਬੀਰਤਾ ਦੀ ਕੀਰਤੀ ਸਾਰੇ ਦੇਸ਼ ਵਿਚ ਪਸਰੀ ਹੋਈ ਹੈ। ਖਾਸ ਕਰਕੇ ਮੁਲਤਾਨ ਦੀ ਲੜਾਈ ਤੇ ਸਰਹੱਦੀ ਜੰਗਾਂ ਵਿਚ ਉਸ ਨੇ ਏਹ ਪੂਰੀ ਤਰਾਂ ਸਾਬਤ ਕਰ ਦਿਤਾ, ਕਿ ਓਹ ਹਨੇਰ ਦਾ ਦਲੇਰ ਤੇ ਅਦੁਤੀ ਸੂਰਮਾਂ ਸੀ। ਮੁਲਤਾਨ ਦੇ ਕਿਲੇ ਵਿੱਚੋਂ ਤੋਪਾਂ ਤੇ ਬੰਦੂਕਾਂ ਦੇ ਗੋਲੇ ਗੋਲੀਆਂ ਦਾ ਧੂਆਂ ਧਾਰ

ਮੀਂਹ ਵਰ੍ਹ ਰਿਹਾ ਸੀ ਤੇ ਹਜ਼ਾਰਾਂ ਗਾਜ਼ੀ ਕਿਲੇ ਨੂੰ ਬਚਾਣ ਲਈ ਤਿਆਰ ਖੜੇ ਸਨ, ਪਰ ਏਹ ਕੇਵਲ ਗਿਣਤੀ ਦੇ ਸਿੰਘ ਨਾਲ ਲੈਕੇ ਕਿਲੇ ਤੇ ਟੁੱਟ ਪਿਆ ਤੇ ਉਸ ਬੀਰਤਾ ਨਾਲ ਕਿਲੇ ਨੂੰ ਦੁਸ਼ਮਨ ਤੋਂ ਛੁਡਾਇਆ, ਕਿ ਜਿਸਦੀ ਨਜ਼ੀਰ ਮਿਲਣੀ ਕਠਨ ਹੈ। ਓਹ ਡਾਢਾ ਬੇਡਰ ਸੀ ਜੋ ਕਦੇ ਕਿਸੇ ਦੇ ਭੈ ਕਰਕੇ ਡਗਾਇਮਾਨ ਨਹੀਂ ਸੀ ਹੁੰਦਾ, ਤੇ ਐੱਨਾ ਬੇਧੜਕ ਸੀ ਕਿ ਆਪ ਖੁਦ ਹੱਥ ਵਿਚ ਤਲਵਾਰ ਲਈ ਹੋਈ ਆਪਣੀ ਜਾਨ ਤੋਂ ਹੱਥ ਧੋ ਕੇ ਦੁਸ਼ਮਨ ਦੇ ਸਿਰ ਬਿਜਲੀ ਵਾਂਗ ਜਾ ਪੈਂਦਾ ਸੀ। ਉਸ ਦੀ ਜਿੱਤ ਦਾ ਮੂਲ ਕਾਰਨ ਉਸਦੀ ਤੇਜ਼ੀ ਤੇ ਜੱਕੇ ਤੱਕੇ ਵਿਚ ਨਾ ਪੈਣਾ ਹੁੰਦਾ ਸੀ, ਓਹ ਏਕਾ ਏਕ ਹੀ ਵੈਰੀ ਦੇ ਗਲੇ ਜਾ ਪੈਂਦਾ ਤੇ ਉਸਦੇ ਸੰਭਲਨੇ ਤੋਂ ਪਹਿਲਾਂ ਪਹਲ ਹੀ ਉਸ ਨੂੰ ਮਾਰ ਲੈਂਦਾ। ਅਕਾਲੀ ਬੜਾ ਫੁਰਤੀਲਾ ਤੇ ਤਕੜਾ ਸ਼ਾਹ ਸਵਾਰ ਸੀ, ਆਪ ਨੂੰ ਕਈ ਵਾਰੀ ਅੱਠ ਅੱਠ ਤੇ ਦਸ ਦਸ ਪੈਹਰ ਇਕਰਸ ਘੋੜੇ ਦੀ ਪਿੱਠ ਤੇ ਰਹਿਣਾ ਪਿਆ, ਜਿਸ ਵਿੱਚ ਇਕ ਵੱਡੇ ਤੇ ਤਜਰਬਾਕਾਰ ਜਰਨੈਲ ਦੇ ਸਾਰੇ ਗੁਣ ਪਾਏ ਜਾਂਦੇ ਸਨ, ਏਹ ਉਸੇ ਦੀ ਹੀ ਪ੍ਰਬਲ ਆਤਮਕ ਸ਼ਕਤੀ ਦਾ ਕੰਮ ਸੀ ਕਿ ਕਈ ਹਜ਼ਾਰ ਅਕਾਲੀਆਂ ਜੈਸੇ ਸੁਤੰਤ੍ਰ ਤੇ ਖੁਦ ਸਰ ਦਲ ਨੂੰ

ਆਪਣੇ ਕਾਬੂ ਵਿਚ ਰੱਖਦੇ ਹੋਇਆਂ ਉਨ੍ਹਾਂ ਵਿਚ ਓਹ ਬੀਰਤਾ, ਮਰਦਾਨਗੀ ਤੇ ਦੇਸ਼ ਭਗਤੀ ਦੇ ਉੱਚ ਗੁਣ ਭਰ ਦਿੱਤੇ ਕਿ ਓਹ ਤਲਵਾਰਾਂ ਦੀ ਲਿਸ਼ਕ ਦੇ ਸਾਏ ਵਿਚ ਤੇ ਤੋਪਾਂ ਦੇ ਸਨਮੁਖ ਜੂਝ ਮਰਨ ਨੂੰ ਇੱਕ ਆਮ ਖੇਡ ਸਮਝਦੇ ਸਨ। ਇਸ ਵਿੱਚ ਸੰਦੇਹ ਨਹੀਂ ਕਿ ਕਦੀ ਕਦੀ ਓਹ ਬਿਨਾਂ ਸੋਚੇ ਸਮਝੇ ਤੇਜ਼ੀ ਵਿੱਚ ਆ ਕੇ ਵੱਡੇ ਵੱਡੇ ਕਠਨ ਤੇ ਨਾਜ਼ਕ ਕੰਮਾਂ ਨੂੰ ਹੱਥ ਪਾ ਲੈਂਦਾ ਸੀ, ਪ੍ਰੰਤੂ ਇਸ ਗੱਲ ਦੇ ਮੰਨਣ ਤੋਂ ਭੀ ਇਨਕਾਰ ਨਹੀਂ ਹੋ ਸਕਦਾ ਕਿ ਉਸ ਨੂੰ ਕੁਦਰਤ ਨੇ ਗੱਲ ਦੇ ਜਾਚਣੇ ਦੀ ਅਚਰਜ ਸ਼ਕਤੀ ਬਖਸ਼ੀ ਸੀ। ਓਹ ਅੱਖ ਦੇ ਫੋਰੇ ਵਿਚ ਸਾਰੀ ਗੱਲ ਦੀ ਡੂੰਘਾਈ ਤਕ ਜਾ ਅਪੜਦਾ ਤੇ ਐਸਾ ਦੋ ਟੁਕ ਫੈਸਲਾ ਕਰਦਾ ਜੋ ਪਿਛੋਂ ਸਦਾ ਹੀ ਸਹੀ ਸਾਬਤ ਹੁੰਦਾ। ਸਰ ਲੇਪਲ ਗ੍ਰਿਫਨ ਜਿਸਦੀ ਕਲਮ ਸੁਭਾਵਕ ਹੀ ਸਦਾ ਵੱਡੇ ਵੱਡੇ ਨਾਮੀ ਤੇ ਉੱਘੇ ਸਿੱਖਾਂ ਦੇ ਵਿਰੁੱਧ ਲਿਖਣ ਵਿਚ ਭਾਵੀ ਤਿੱਖੀ ਵਗਦੀ ਹੁੰਦੀ ਸੀ, ਓਹ ਵੀ ਅਕਾਲੀ ਫੂਲਾ ਸਿੰਘ ਦੀ ਬਹਾਦਰੀ ਤੇ ਉੱਚ ਆਚਰਨ ਦੇ ਸਾਹਮਣੇ ਆਪਣਾ ਸਿਰ ਝੁਕਾਂਦਾ ਹੋਯਾ ਲਿਖਦਾ ਲਿਖਦਾ ਕੇਹ ਉਠਦਾ ਹੈ.........“ਭਾਵੇਂ ਓਹ ( ਅਕਾਲੀ ਫੂਲਾ ਸਿੰਘ) ਕਾਨੂਨ ਦਾ ਅਨਸਾਰੀ ਨਹੀਂ ਸੀ, ਪ੍ਰੰਤੂ

ਉਹ ਹਨੇਰ ਦਾ ਦਲੇਰ, ਮਹਾਂਬੀਰ ਤੇ ਪੂਰ ਜੋਸ਼ ਜੋਧਾ ਸੀ। ਇਸ ਆਦਮੀ ਦਾ ਜੀਵਨ ਇਤਿਹਾਸ ਬੜਾ ਹੀ ਅਦਭੁਤ ਹੈ,ਉਹ ਦਰਯਾ ਕਾਬਲ(ਲੰਡਾ) ਪਰ ਟੇਰੀ (ਤਰਕੀ) ਦੀ ਲੜਾਈ ਵਿੱਚ ਜੋ ਪਠਾਣਾ ਨਾਲ ਹੋਈ ਸੀ, ਬਹੁਤ ਸਾਰੇ ਜੰਗਾਂ ਵਿੱਚ ਬਹੁਤ ਬੜੀ ਬੀਰਤਾ ਦੱਸ ਕੇ ਕੰਮ ਆਇਆ।ਇਸ ਲੜਾਈ ਵਿਚ ਪਠਾਣਾਂ ਤੇ ਫਤੇ ਪਾਉਣੀ ਨਿਰੋਲ ਫੂਲਾਸਿੰਘ ਦੀ ਨਿਰਭੈਤਾ ਤੇ ਵਰਯਾਮਤਾ ਦਾ ਫਲ ਸੀ"।

{ਪੰਜਾਬ ਰਾਜ਼ਾਬ}

ਮੁਕਦੀ ਗੱਲ ਏਹ ਹੈ ਕਿ ਭਾਵੇਂ ਕੋਈ ਕਿੰਨਾ ਹੀ ਉਸਦੇ ਕੰਮ ਕਰਨ ਦੇ ਤ੍ਰੀਕੇ ਨਾਲ ਸੰਮਤੀ ਭੇਦ ਰਖਦਾ ਹੋਵੇ ਪਰ ਇਸ ਗੱਲ ਦੇ ਮੰਨਣ ਵਿਚ ਸਾਰੇ ਇੱਕ ਜ਼ਬਾਨ ਹਨ ਕਿ ਅਕਾਲੀ ਫੂਲਾ ਸਿੰਘ ਇਕ ਅਦੁਤੀ ਬਹਾਦਰ ਤੇ ਉੱਚ ਆਚਰਨ ਵਾਲਾ ਜ਼ਬਰਦਸਤ ਜਰਨੈਲ ਸੀ, ਜਿਸ ਨੇ ਆਪਣੀ ਬਹਾ-ਦਰੀ ਤੇ ਜ਼ਬਰਦਸਤ ਆਤਮਕ ਸ਼ਕਤੀ ਦੇ ਬਲ ਨਾਲ ਆਪਣੇ ਜਥੇ ਵਿਚੋਂ ਐਸੇ ਐਸੇ ਸੂਰ ਬੀਰ ਪੈਦਾ ਕਰ ਦਿਤੇ ਜਿਨ੍ਹਾਂ ਨੇ ਵੱਡੇ ਵੱਡੇ ਲਸ਼ਕਰਾਂ ਉੱਤੇ ਫਤੇ ਪਾਈਆਂ ਤੇ ਓਹ ਆਪਣੇ ਸ਼ੁਭ ਸਦਾਚਾਰ ਤੇ ਧਾਰਮਕ ਜੀਵਨ ਦੇ ਅਦੁਤੀ ਨਮੂਨੇ ਸਨ। ਸਭ ਤੋਂ

ਵਾਧੇ ਦੀ ਗੱਲ ਏਹ ਕਿ ਏਹ ਬਲਬੀਰ ਬਹਾਦਰ ਕਠਨ ਤੋਂ ਕਠਨ ਔਕੜਾਂ ਵਿਚ ਸਦਾ ਸਭ ਤੋਂ ਮੋਹਰੇ ਰੈਂਹਦੇ ਸਨ।

{ਨਿਰਭੈਤਾ}

ਅਕਾਲੀ ਫੂਲਾ ਸਿੰਘ ਆਪਣੇ ਦਿਲ ਦੀ ਗੱਲ ਨੂੰ ਪ੍ਰਗਟ ਕਰਨ ਵਿਚ ਬੜਾ ਦਲੇਰ ਸੀ, ਸਭ ਨੂੰ ਹਰ ਪ੍ਰਕਾਰ ਦੀ ਗੱਲ ਬਿਨਾਂ ਕਿਸੇ ਲਿਹਾਜ਼ ਦੇ ਖੁੱਲਮਖੁੱਲੀ ਸੁਣਾ ਦੇਂਦਾ ਸੀ। ਸਿੱਖ ਰਾਜ ਨੂੰ ਜਦ ਡੋਗਰਿਆਂ ਤੇ ਬ੍ਰਾਹਮਣਾਂ ਦੀਆਂ ਧੜੇ ਬੰਦੀਆਂ ਦੇ ਕਾਰਨ ਖਤ੍ਰੇ ਵਿਚ ਪੈਂਦਾ ਡਿੱਠਾ ਤਦ ਏਹ ਇਸੇ ਦਾ ਕੰਮ ਸੀ ਕਿ ਮਹਾਰਾਜੇ ਨੂੰ ਸਾਫ ਸਾਫ ਠੁੱਲੀਆਂ ਤੇ ਸੱਚੀਆਂ ਜਾ ਸੁਣਾਈਆਂ।

ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਇਕ ਕੁਰੀਤੀ ਕਰਨ ਦੇ ਬਾਦ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਨੂੰ ਸ੍ਰੀ ਅੰਮ੍ਰਿਤਸਰ ਆਇਆ, ਓਹ ਅਜੇ ਵੱਡੀ ਪਰਕਰਮਾਂ ਲੰਘ ਕੇ ਦਰਸ਼ਨੀ ਡਿਉਢੀ ਦੇ ਖੱਬੇ ਬੰਗੇ ਕੋਲ ਪਹੁੰਚਿਆ ਹੀ ਸੀ ਕਿ ਅਕਾਲੀ ਫੂਲਾ ਸਿੰਘ ਨੂੰ ਕਿਸੇ ਨੇ ਏਹ ਖਬਰ ਜਾ ਦਿੱਤੀ। ਅਕਾਲੀ ਜੀ ਝੱਟ ਅੱਖ ਦੇ ਫੋਰੇ ਵਿੱਚ ਨੰਗੀ ਤਲ-ਵਾਰ ਹੱਥ ਵਿਚ ਲਈ ਹੋਈ ਡਿਉਢੀ ਦੇ ਦਰਵਾਜੇ

ਤੇ ਆ ਖਲੋਤਾ ਤੇ ਮਹਾਰਾਜੇ ਨੂੰ ਡਾਢੇ ਕਰੜੇ ਲਫ਼ਜ਼ਾਂ ਵਿੱਚ ਤਾੜ ਕੇ ਆਖਿਆ ਕਿ "ਖਬਰਦਾਰ! ਮਤੇਂ ਅੰਦਰ ਪੈਰ ਪਾਂਦਾ ਹੋਵੇਂ, ਇਸ ਪਾਵਨ ਪਵਿੱਤ੍ਰ ਮੰਦਰ ਵਿਖੇ ਤਨਖਾਹੀਆਂ ਲਈ ਕੋਈ ਥਾਂ ਨਹੀਂ, ਜੇ ਪੈਰ ਅੱਗੇ ਕੀਤਾ ਤਾਂ ਪੱਕ ਜਾਣੋਂ ਜੋ ਆਪ ਦਾ ਸੀਸ ਧੜਤੋਂ ਵੱਖ ਪਿਆ ਹੋਵੇਗਾ" ਕੈਂਹਦੇ ਹਨ ਕਿ ਮਹਾ-ਰਾਜਾ ਸਾਹਿਬ ਉਸੀ ਵਕਤ ਕੁਝ ਕਦਮ ਪਿੱਛੇ ਹਟਿਆ ਤੇ ਦੋਵੇਂ ਹੱਥ ਜੋੜ ਕੇ ਹੋ ਖਲੋਤਾ, ਤੇ ਨਿਮ੍ਰਤਾ ਨਾਲ ਕਹਿਣ ਲੱਗਾ ਕਿ ਮੇਰੇ ਤੋਂ ਜੋ ਭੁੱਲ ਹੋਈ ਹੈ ਜੇ ਸੰਗਤ ਮੇਹਰ ਕਰੇ ਤਾਂ ਬਖਸ਼ ਦੇਵੇ, ਮੈਂ ਸਭ ਤਰਾਂ ਭੁੱਲ ਬਖਸ਼ਾਣ ਲਈ ਤਿਆਰ ਹਾਂ। ਅਕਾਲੀ ਜੀ ਨੇ ਸੰਗਤ ਦੀ ਆਗਜਾ ਅਨੁਸਾਰ ਮਹਾਰਾਜੇ ਤੇ ਯੋਗ ਡੰਡ ਲਾਇਆ ਤੇ ਮੁੜ ਕਿਤੇ ਅੰਦਰ ਵੜਨ ਦਿਤਾ।

ਨੁਸ਼ੈਹਰੇ ਦੀ ਲੜਾਈ ਸਮੇਂ ਏਹ ਇਸੇ ਦਾ ਕੰਮ ਸੀ ਕਿ ਮਹਾਰਾਜੇ ਨੂੰ ਸਾਫ ਕੇਹ ਦਿਤਾ ਕਿ ਜੇ ਆਪ ਲੜਾਈ ਤੋਂ ਡਰਦੇ ਹੋ ਤਾਂ ਜੋ ਜੀ ਚਾਹੇ ਕਰੋ, ਪਰ ਅਸੀ ਤਾਂ ਗੁਰਮਤੇ ਦੀ ਅਟੱਲਤਾ ਲਈ ਬਰਾਬਰ ਲੜਾਂਗੇ, ਭਾਵੇਂ ਸੀਸ ਕਿਉਂ ਨਾ ਦੇਣਾ ਪਵੇ।

{ਨਿਰ ਅਭਮਾਨਤਾ}

ਐਨੇ ਬੇਧੜਕ ਤੇ ਕਰਾਰੇ ਸੁਭਾਵ ਦੇ ਹੁੰਦਿਆਂ ਬੀ ਅਕਾਲੀ ਜੀ ਅੱਤਿ ਨਿਰ ਅਭਮਾਨ ਸੇ, ਅਕਸਰ ਲੜਾਈਆਂ ਵਿੱਚ ਜਦ ਕਿਸੇ ਸਿੰਘ ਨੂੰ ਰਣਭੂਮੀ ਵਿਚ ਫੱਟੜ ਦੇਖਦੇ ਤਾਂ ਆਪ ਖੁਦ ਉਸਨੂੰ ਉਸੀ ਵਕਤ ਆਪਣੇ ਮੋਢੇ ਤੇ ਉਠਾ ਕੇ ਡੇਰੇ ਲੈ ਆਂਵਦੇ ਤੇ ਉਸ ਦੀ ਮਲ੍ਹਮ ਪੱਟੀ ਆਪਣੇ ਹੱਥ ਨਾਲ ਕਰਦੇ। ਡੇਰੇ ਵਿਚ ਕਈ ਹਾਥੀ ਤੇ ਕੋਤਲਾਂ ਦੇ ਹੁੰਦਿਆਂ ਸੌਂਦਿਆਂ ਬੀ ਓਹ ਕਦੇ ਬਿਨਾਂ ਰਣ ਤੱਤੇ ਦੇ ਇਨ੍ਹਾਂ ਪਰ ਪੈਰ ਨਹੀਂ ਸੀ ਰਖਦੇ।

{ਸੁਧਾਰਕ}

ਅਕਾਲੀ ਜੀ ਜੰਗੀ ਸੇਵਾ ਦੇ ਨਾਲ ਨਾਲ ਪੰਥ ਦੇ ਸੁਧਾਰ ਦੇ ਕੰਮ ਤੋਂ ਬੀ ਕਦੇ ਬੇ ਪਰਵਾਹ ਨਹੀਂ ਸੀ ਰਹੇ। ਪੰਥ ਨੂੰ ਮਿਲਾਵਟ ਤੋਂ ਬਚਾਣ ਵਿਚ, ਜਿਸ ਤੁਫਾਨ ਦੀ ਲੈਹਰ ਉਸ ਸਮੇਂ ਡਾਢੀ ਤਿੱਖੀ ਪੰਥ ਵਿਚ ਚਲ ਰਹੀ ਸੀ, ਭਾਰਾ ਕੰਮ ਕੀਤਾ। ਕਈ ਵਾਰੀ ਵਿਗੜਿਆਂ ਤਿਗੜਿਆਂ ਨੂੰ ਚੰਗੀ ਤਰਾਂ ਥਨਾ ਕੇ ਸੋਧਿਆ। ਜਦ ਕਦੀ ਉਸਨੂੰ ਯੁੱਧ ਜੰਗ ਤੋਂ ਜ਼ਰਾ ਬੀ ਵੇਹਲ ਮਿਲਦੀ ਤਾਂ ਓਹ ਉਸੇ ਵਕਤ

## {ਗੁਰਬਾਣੀ ਨਾਲ ਪਿਆਰ}

ਅੰਤ ਵਿਚ ਅਸੀ ਇਨ੍ਹਾਂ ਸਾਰਿਆਂ ਗੁਣਾਂ ਦੇ ਮੂਢ ਯਾ ਸ਼ਾਂਤ ਚਸ਼ਮੇਂ (ਸੋਮੇਂ) ਦਾ ਜ਼ਿਕਰ ਕਰਦੇ ਹਾਂ, ਜਿਸ ਕਰਕੇ ਅਕਾਲੀ ਫੂਲਾ ਸਿੰਘ ਦਾ ਜੀਵਨ ਭੂਸ਼ਨ ਤੇ ਚਮਕਦਾਰ ਸਤਾਰਾ ਸੀ, ਓਹ ਅਮੋਲਕ ਦਾਤ ਪਵਿੱਤ੍ਰ ਗੁਰਬਾਣੀ ਦਾ ਪਿਆਰ ਸੀ। ਜੇ ਉਸ ਵਿਚ ਬੀਰਤਾ ਸੀ ਤਾਂ ਗੁਰਬਾਣੀ ਦੇ ਪ੍ਰਵੇਸ਼ ਕਰਕੇ, ਜੇ ਓਹ ਨਿਰ ਭੈ ਸੀ ਤਾਂ ਗੁਰਬਾਣੀ ਦੇ ਹੁਲਾਰੇ ਕਰਕੇ, ਜੇ ਓਹ ਨਿਰਅਭਿਮਾਨ ਸੀ ਤਾਂ ਗੁਰਬਾਣੀ ਦੇ ਰਸ ਕਰਕੇ, ਜੇ ਉਹ ਕੌਮੀ ਦਰਦ ਤੇ ਪੰਥ ਸੇਵਾ ਦਾ ਪਿਆਰਾ ਸੀ ਤਾਂ ਸਤਿਗੁਰੂ ਦੀ ਬਾਣੀ ਦੇ ਪ੍ਰਕਾਸ਼ ਕਰਕੇ, ਜੇ ਓਹ ਵਿਦਯਾ ਤੇ ਪਰਉਪਕਾਰ ਦਾ ਨਮੂਨਾ ਸੀ ਤਾਂ ਗੁਰਬਾਣੀ ਦੇ ਨਿਵਾਸ ਕਰਕੇ, ਜੇ ਉਸ ਵਿਚ ਆਤਮਕ ਬਲ ਤੇ ਬੇਧੜਕ ਪੁਣਾ ਸੀ ਤਾਂ ਗੁਰਬਾਣੀ ਦੀ ਉਮੰਗ ਕਰਕੇ,ਗੱਲ ਕੀ ਅਕਾਲੀ ਜੀ ਦਾ ਤੇਜ,ਪ੍ਰਤਾਪ,ਵਰਯਾਮਤਾ,ਬੀਰਤਾ,ਦ੍ਰਿੜ੍ਹਤਾ, ਨਿਰਭੈਤਾ ਆਦ ਸਭ ਦੇ ਸਭ ਗੁਣ ਬਾਣੀ ਦੇ ਆਧਾਰ ਪਰ ਹੀ ਸਨ। ਉਹ ਸਾਰੀ ਸਾਰੀ ਰਾਤ ਬਾਣੀ ਵਿਚ ਲਿਵਲੀਨ ਰਹਿੰਦਾ,ਦਿਨ ਰਾਤ ਵਿਚ ਬਹੁਤ ਹੀ ਘੱਟ ਉਸਨੂੰ ਕਿਸੇ ਨੇ ਸੁਤਾ ਡਿੱਠਾ, ਜਦ

ਵੇਖੋ ਹੋਠਾਂ ਦੀ ਪੁਲਕਾਵਲੀ ਬੀ ਅਖੰਡ ਤਾਰ ਬੱਝੀ ਰਹਿੰਦੀ। ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦਾ ਪੱਕਾ ਨੇਮੀ ਸੀ, ਭਾਵੇਂ ਰਣਭੂਮੀ ਵਿਚ ਹੁੰਦਾ ਯਾ ਡੇਰੇ, ਆਸਾ ਦੀ ਵਾਰ ਦਾ ਦੀਵਾਨ ਬਰਾਬਰ ਰੋਜ਼ ਲਗਦਾ, ਸ਼ਾਮ ਨੂੰ ਸੋਦਰ ਦਾ ਦੀਵਾਨ ਬੀ ਕਦੀ ਨਹੀਂ ਸੀ ਘੁਸਾਂਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਵਾਰਾ ਜੰਗ ਯੁਧ ਵਿਚ ਬੀ ਸਦਾ ਇਕ ਹਾਥੀ ਦੀ ਅਮਾਰੀ ਵਿਚ ਉਸਦੇ ਅੰਗ ਸੰਗ ਰਹਿੰਦਾ। ਚੜ੍ਹਾਈ ਹੋਣ ਤੋਂ ਪਹਿਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਲੈਂਦਾ ਤੇ ਫੇਰ ਕਿਸੇ ਕਾਰਜ ਨੂੰ ਅਰੰਭ ਕਰਦਾ। ਗੱਲ ਕੀ ਉਸਦਾ ਕੋਈ ਕੰਮ ਐਸਾ ਨਹੀਂ ਸੀ ਜੋ ਗੁਰਬਾਣੀ ਤੇ ਗੁਰ ਆਸ਼ੇ ਦੇ ਪਵਿੱਤ੍ਰ ਭਾਵ ਤੋਂ ਬਾਹਰ ਹੁੰਦਾ। ਉਸਦੀ ਸਾਰੀ ਉਮਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ਾਂ ਦੇ ਪ੍ਰਚਾਰ ਤੇ ਖਾਲਸਾ ਪੰਥ ਦੀ ਆਤਮਕ, ਮਾਨਸਕ, ਸੁਧਾਚਾਰਕ ਭਾਈਚਾਰਕ ਤੇ ਪਦਾਰਥਕ ਬ੍ਰਿਧੀ ਤੇ ਭਲਿਆਈ ਵਿਚ ਗਬਰੀ ਤੇ ਕਰੜੀਆਂ ਘਾਲਾਂ ਘਾਲ ਕੇ ਅੰਤ ਸੇਵਾ ਦੇ ਹਵਨ ਕੁੰਡ ਵਿਚ ਹੀ ਅਹੂਤੀ ਹੋ ਗਿਆ। ਵਾਹ! ਬੀਰ 'ਅਕਾਲੀ'! ਤੈਂ 'ਸ਼ਹੀਦ' ਨਾਮ ਨੂੰ ਸਫ਼ਲਾ ਕੀਤਾ। ਗੁਰੂ ਰਾਖਾ!

—o—

# ਅਕਾਲੀ ਸਿੰਘਾਂ ਅੱਗੇ ਬੇਨਤੀ !

ਗੁਰੂ ਪੰਥ ਦੇ "ਅਕਾਲੀ" ਨਿਹੰਗ ਤੇ 'ਸ਼ਹੀਦ' ਅਖਾਣ ਵਾਲੇ ਪਿਆਰਿਓ ! ਤੁਸੀ ਪੰਥ ਦਾ ਇਕ ਬਹੁਤ ਪਿਆਰਿਆ ਤੇ ਸਤਿਕਾਰਿਆ ਭਾਗ ਹੋ ! ਨਹੀਂ ਨਹੀਂ ਤੁਸੀ ਗੁਰੂ ਕਲਗੀਆਂ ਵਾਲੇ ਦੇ "ਚਮਨ" ਦੇ ਨਿਸ਼ੰਗ ਪਹਰੂਏ ਹੋ ! ਵਾੜ ਹੋ ! ਰਾਖੇ ਹੋ ! ਪਾਲਿਕ ਹੋ ! ਤੁਸੀ ਕੌਮ ਦੀ ਜਿੰਦ ਜਾਨ ਤੇ ਤ੍ਰਾਣ ਹੋ ! ਤੁਹਾਡਾ ਨਾਉਂ "ਅਕਾਲੀ" ਹੈ, ਤੁਸੀ ਪੰਥ ਦੀ ਸੇਵਾ ਭੂਮੀ ਵਿਚ ਜਨਮ ਤੇ ਮਰਨ ਤੋਂ ਨਿਰਭਊ ਹੋ ਕੇ ਅਜਨਮਾ ਤੇ ਅਮਰ ਹੋ ਕੇ ਨਿਤਰੇ ਹੋਏ ਬੀਰ ਹੋ ! ਤੁਹਾਨੂੰ ਸੇਵਾ ਘਾਟ ਵਿਚ ਕਾਲ ਦਾ ਤ੍ਰਾਸ ਨਹੀਂ ! ਤੁਹਾਡੇ ਲਈ ਪੰਥਕ ਸੇਵਾ ਦਾ ਕੋਈ ਕਾਲ (ਸ਼ਾਮ, ਸਵੇਰ, ਯਾ ਰੈਨ) ਬੱਧਾ ਹੋਇਆ ਨਹੀਂ, ਤੁਸੀ ਹਰ ਸਮੇਂ ਹਰ ਥਾਂ, ਤੇ ਹਰਪ੍ਰਕਾਰ ਦੀ ਪੰਥ ਸੇਵਾ ਲਈ ਅਕਾਲ ਪ੍ਰਾਇਣ "ਅਕਾਲੀ" ਹੋ ! ਤੁਹਾਡਾ ਨਾਮ "ਨਿਹੰਗ" ਹੈ ! ਤੁਸੀ ਪੰਥਕ ਜੀਵਨ ਵਿਚ ਦ੍ਰਿਸ਼ਟਮਾਨ ਜੀਵਨ ਤੋਂ ਮਰ ਕੇ ਜੀਵਣ ਦੀ ਕਰੜੀ ਸੇਵਾ ਵਾਲੀਆਂ ਘਾਲਾਂ ਘਾਲਦੇ ਹੋਏ ਵੀ "ਨੰਗ" ਹੋ ! "ਮਾਨ ਰਹਿਤ" ਹੋ, ਹੰਕਾਰ ਰਹਿਤ ਹੋ, ਹਉਮੈਂ ਰਹਿਤ ਹੋ, ਤੁਹਾਡਾ

ਨਾਮ "ਸ਼ਹੀਦ" ਹੈ, ਤੁਸੀ ਜੀਂਵਦੇ ਸ਼ਹੀਦ ਹੋ, ਤੁਸੀਂ ਮਰਨ ਦੇ ਡਰ ਤੋਂ ਨਿਡਰ ਹੋ ਚੁਕੇ "ਸ਼ਹੀਦ" ਹੋ, ਤੁਸੀ ਅੰਤ ਸਮੇਂ ਪਰ ਹੀ ਸ਼ਹੀਦੀ ਪ੍ਰਾਪਤ ਨਹੀਂ ਕਰਦੇ ਬਲਕਿ ਜਦੋਂ ਤੋਂ ਇੱਕ ਅਕਾਲੀ ਬਾਣਾਂ ਧਾਰਦੇ ਹੋ, ਉਸੇ ਦਿਨ ਤੋਂ ਧੜ ਤੇ ਸਿਰ ਦੀ ਬਾਜ਼ੀ ਲਾ ਕੇ ਖੇਡਣ ਦੀ ਉਡੀਕ ਵਿਚ ਰਹਿੰਦੇ ਹੋ।

ਹਾਂ ਪਿਆਰੇ ਬੀਰੋ! ਦੇਖੋ! ਤੁਹਾਡੇ ਬਜ਼ੁਰਗ ਆਪਣੇ ਧਰਮ ਵਿਚ ਕਿਸਤਰਾਂ ਪੂਰਨ ਨਿੱਤਰੇ, ਤੇ ਕਿਸਤਰਾਂ ਨਿਡਰ ਤੇ ਬੇਗ਼ਰਜ਼ ਹੋ ਕੇ ਧਰਮ ਮ੍ਰਯਾਦਾ ਪਾਲਨ, ਗੁਰਅਸਥਾਨਾਂ ਦੀ ਰਾਖੀ ਤੇ ਧਰਮ ਦੀ ਲਾਜ ਰੱਖਣ ਵਿਚ ਤਤਪਰ ਰਹੇ। ਭੰਗ ਪੀ ਕੇ ਲੋਰੇ ਦੀ ਮਸਤੀ "ਨਿਹੰਗ" ਨਹੀਂ ਬਣਾ ਦਿੰਦੀ, ਨਿਰਾ ਕਾਲਾ ਬਾਣਾਂ, ਚੱਕਰ, ਤੋੜੇ, ਸ਼ਸਤ੍ਰ ਬਸਤ੍ਰ ਪਹਿਰਨ ਨਾਲ ਅਕਾਲੀ ਨਹੀਂ ਹੋ ਸਕੀਦਾ, ਤੇ ਸ਼ਹੀਦੀ ਦੇਗਾਂ ਦੇ ਚੜ੍ਹਾਵੇ ਲੈਣ ਨਾਲ ਬੀ ਸ਼ਹੀਦੀ ਨਹੀਂ ਮਿਲ ਪੈਂਦੀ, ਬਲਕਿ ਇਹ ਸਭ ਕੁਝ ਉਲਟੇ ਹੋ ਢੁਕਦੇ ਹਨ, ਜਦੋਂ ਤੱਕ ਸੇਵਾ ਦੀ ਕਰੜੀ ਘਾਲ ਦਾ ਚਾਉ, ਕੌਮ ਦੀ ਰਾਖੀ ਦੀ ਬੇਗ਼ਰਜ਼ ਉਮੰਗ, ਤੇ ਬੇ ਰੋ ਰਿਆਇਤ ਧਾਰਮਿਕ ਉਤਸ਼ਾਹ, ਉੱਚਾ ਪਵਿਤ੍ਰ ਤੇ ਅਸੰਗ ਆਤਮਜੀਵਨ ਅਰ ਭ੍ਰਾਤ੍ਰੀ ਭਾਵ ਦਿਲ ਵਿਚ ਠਾਠਾਂ ਨਾਂ ਮਾਰੇ। ਤੁਸੀ ਕਮਜ਼ੋਰਾਂ

ਵਿਚ ਜ਼ੋਰ ਭਰਦੇ, ਲੁੰਡੀ ਬੁਚੀ ਨੂੰ ਸੋਧਦੇ, ਤੇ ਪੰਥ ਘਾਤਕਾਂ ਦੇ ਚਾਲਿਆਂ ਤੋਂ ਪੰਥ ਅਰ ਆਗੂਆਂ ਨੂੰ ਨਿਰਭਉ ਹੋ ਕੇ ਖਬਰਦਾਰ ਕਰਦੇ ਸਾਓ। ਤੁਹਾਡਾ ਬਜ਼ੁਰਗ ਪਿੱਛਾ ਪੂਰਾ ਬੇਖਤਰ ਮਾਣ ਯੋਗ ਤੇ ਮਹਾਂ ਬਲੀ ਸੀ। ਤੁਹਾਡਾ ਜੀਵਨ, ਹੋਰ ਸਿੱਖਾਂ ਲਈ ਜੀਵਨ ਰੱਡੀ ਦੀ ਲੀਹ,। ਤੇ ਤੁਹਾਡੀ ਕਰਤੱਵਯਤਾ ਸੰਗਤਾਂ ਲਈ ਨਮੂਨਾਂ ਹੋਇਆ ਕਰਦੇਸਨ, ਆਗੂ ਵੀ ਕੁਨੀਤਾਂ ਤੇ ਕੁਚਾਲਾਂ ਤੋਂ ਤੁਹਾਡੀ ਪਵਿਤ੍ਰਤਾ ਸਮ ਵਰਤਨ ਤੇ ਸੋਧਦੇ ਡਰ ਕਰਕੇ ਚੁਕੰਨੇਰਿਹਾ ਕਰਦੇ ਸਨ। ਪਰ ਪਿਆਰੇ ਸ਼ਹੀਦ ਬੀਰੋ ! ਅੱਜ ਦੇ ਸਮੇਂ ਦਾ ਤੁਹਾਡਾ ਕੌਮੀਜੀਵਨ, ਤੁਹਾਡੇ ਪਿੱਛੇ ਲਈ ਬਦ ਨਮੋਸ਼ੀ ਦਾ ਕਾਰਨ ਬਣ ਰਿਹਾ ਹੈ। ਭਾਵੇਂ ਏਹ ਸੱਚੀ ਲਿਖਤ ਤੁਹਾਨੂੰ ਕੌੜੀ ਲੱਗੇ ਗੀ, ਪ੍ਰੰਤੂ ਮੈਨੂੰ ਪੂਰਨ ਵਿਸ਼ਵਾਸ ਹੈ, ਕਿ ਤੁਹਾਡੇ ਵਿਚੋਂ ਕੌਮੀ ਅਣਖ ਵਾਲੇ, ਸੱਚੇ ਨਿਹੰਗ (ਜੋ ਕਿਤੇ ਕਿਤੇ ਨਜ਼ਰ ਆਉਂਦੇ ਹਨ) ਮੇਰੀ ਇਸ ਬੇਨਤੀ ਨੂੰ ਤੁਹਾਡੀ ।ਤੇ ਕੌਮ ਦੀ ਭਲਾਈ ਦਾ ਕਾਰਨ ਸਮਝਕੇਆਦਰ ਨਾਲ ਪੜ੍ਹਨਗੇ।ਅੱਠੇ ਪਹਿਰ ਭੰਗ ਦੇ ਡੂੰਗ ਵਿਚ ਗਲਤਾਨ ਰਹਿਕੇ ਗੁਰਦੁਆਰਿਆਂ ਤੇ ਪਵਿਤ੍ਰ ਗੁਰ ਅਸਥਾਨਾਂਨੂੰ ਭੰਗ ਦੇ ਦੰਗਲ ਬਣਾ ਦੇਣਾਂ "ਅਕਾਲੀ" ਜੀਵਨ ਨੂੰ ਵੱਟਾ ਹੈ। ਲੰਮੇਂ ਲੰਮੇਂ ਦੁਮਾਲੇ, ਤੇ ਚੱਕ੍ਰ, ਤੋੜੇ ਸਜਾ ਕੇ ਹੱਟੀ ਹੱਟੀ

ਮੰਗਦੇ ਫਿਰਨਾਂ ਤੁਹਾਡੀ ਸ਼ਾਨ ਨੂੰ ਨਹੀਂ ਸੋਭਦਾ, ਇਥੋਂ ਤਕ ਤੁਹਾਡੇ ਜੀਵਨ ਨੇ ਹੇਠਾਂ ਵਲ ਰੁਖ ਕੀਤਾ ਹੈ, ਕਿ ਅੱਜ ਅਨਮਤੀ ਲੋਕ ਤੁਹਾਡੇ ਦੇਸ਼ ਰਖ੍ਯਕ ਬੀਰਾਂ ਦੇ ਸਰੂਪਾਂ ਨੂੰ ਹੋਲੀਆਂ, ਦੁਸਹਿਰੇ ਆਦਿਕ ਸਮਿਆਂ ਪਰ ਸਾਂਗ ਉਤਾਰ ਕੇ ਹਾਸੋ ਹੀਣਾਂ ਕਰਦੇ ਹਨ, ਪਰ ਤੁਸੀ ਕੌਮੀ ਅਣਖ ਨਾਲ ਆਪਣੇ ਜੀਵਨ ਨੂੰ ਪਿਛਲੇ ਰੰਗ ਵਿਚ ਰੰਗਣ ਨਹੀਂ ਚਾਹੁੰਦੇ। ਜੇ ਕੌਮ ਘੂਕ ਸੌਂ ਰਹੀ ਹੈ, ਤਾਂ ਇਸਦਾ ਦੋਸ਼ ਤੁਹਾਡੇ ਸਿਰ ਹੈ, ਜੇ ਪੰਥਕ ਸ਼ੁਧ ਨਿਯਮ ਲੋਪ ਹੋ ਰਹੇ ਹਨ, ਤਾਂ ਇਸਦਾ ਭਾਰ ਤੁਹਾਡੀ ਗਰਦਨ ਤੇ ਹੈ, ਜੇ ਪੰਥ ਵਿਚ ਕੁਰੀਤੀਆਂ ਵਧ ਰਹੀਆਂ ਹਨ ਤਾਂ ਇਸਦੇ ਜ਼ਿੰਮੇਵਾਰ ਤੁਸੀ ਹੋ, ਪਰ ਤੁਸੀ ਹੋਰਨਾਂ ਨੂੰ ਕਿਸਤਰਾਂ ਸੋਧੋ, ਜਦੋਂ ਕਿ ਤੁਸੀ ਆਪ ਸੋਧਣ ਯੋਗ ਬਣ ਚੁਕੇ ਹੋ ? ਭੰਗ ਛੱਡ ਕੇ ਨਾਮ ਦੀ ਸਦੀਵੀ ਤੇ ਸੱਚੀ ਖੁਮਾਰੀ ਨਾਲ ਮਨ 'ਅਲਮਸਤ' ਕਰੋ ਤੇ ਗੁਰਦੁਆਰਿਆਂ ਵਿਚੋਂ ਭੰਗ ਦੇ ਡੰਡੇ ਕੂੰਡੇ ਹਟਾ ਕੇ ਸਾਵਧਾਨ ਹੋਵੋ, ਤੇ ਕੌਮ ਨੂੰ ਸੱਚੀ ਸਿਖੀ ਪਰ ਸੁਚੇਤ ਕਰੋ, ਮੈਤ੍ਰੀ, ਆਤਮ ਰਸ, ਸਚੀ ਸਿਖੀ ਦਾ ਪ੍ਰਚਾਰ ਕਰੋ, ਨਹੀਂ ਤਾਂ ਕਲਗੀਆਂ ਵਾਲਾ ਭਲੀ ਭਾਂਤ ਤੁਹਾਡੇ ਪਾਸੋਂ ਜਵਾਬ ਮੰਗੂ।

ਜੇ ਮੇਰੀ ਇਸ ਬੇਨਤੀ ਨੂੰ ਪੜ੍ਹ ਸੁਣ ਕੇ ਇਕ

ਅੱਧ ਅਕਾਲੀ ਵੀਰ ਵੀ ਆਪਣੇ ਆਪ ਨੂੰ, ਬਜ਼ੁਰ
ਪਿਛੇ ਵਾਂਗ ਪੂਰਨ ਅਕਾਲੀ ਬਣਾ ਲਵੇਗਾ,
ਮੈਂ ਆਪਣੀ ਇਸ ਤੁਛ ਸੇਵਾ ਨੂੰ ਸਫਲ ਸਮਝ
ਕ੍ਰਿਤਜ ਕ੍ਰਿਤਜ ਹੋ ਜਾਵਾਂਗਾ !

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ
ਸ੍ਰੀ ਵਾਹਿਗੁਰੂ ਜੀ ਕੀ ਫਤਹ ॥

॥ ਇਤਿ ॥



